




੧ੳ ਵਾਹਿਗੁਰੂ ਜੀ ਕੀ ਫ਼ਤਹਿ ॥

# ਮੋਰਚਾ ਗੰਗਸਰ ਜੈਤੋ

ਕੋਈ ਜ਼ੁਲਮ ਕੋਈ ਸਿਤਮ, ਸਾਨੂੰ ਝੁਕਾ ਸਕਦਾ ਨਹੀਂ।
ਅਜੇ ਤਾਂ ਸਾਡੀਆਂ ਰਗਾਂ 'ਚ ਕਲਗੀਧਰ ਦਾ ਖ਼ੂਨ ਹੈ।




ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

ੴ ਵਾਹਿਗੁਰੂ ਜੀ ਕੀ ਫਤਹਿ

# ਮੋਰਚਾ ਗੰਗਸਰ ਜੈਤੋ

## ਕੁਝ ਨਾਭਾ ਰਾਜ ਬਾਰੇ

ਗੰਗਸਰ ਦਾ ਇਤਿਹਾਸਕ ਗੁਰਦੁਆਰਾ ਜੈਤੋ ਮੰਡੀ ਦੇ ਲਾਗੇ ਹੈ। ਇਸ ਥਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਣ-ਛੋਹ ਪ੍ਰਾਪਤ ਹੈ । ਜੈਤੋ ਮੰਡੀ-ਬਠਿੰਡਾ ਫੀਰੋਜ਼ਪੁਰ ਰੇਲਵੇ ਲਾਈਨ ਤੇ ਇਕ ਸਟੇਸ਼ਨ ਹੈ। ਜਿਸ ਸਮੇਂ ਦਾ ਅਸੀਂ ਜ਼ਿਕਰ ਕਰ ਰਹੇ ਹਾਂ, ਉਦੋਂ ਇਹ ਨਾਭੇ ਦੇ ਰਾਜੇ ਦਾ ਇਲਾਕਾ ਸੀ। ਇਹ ਮੋਰਚਾ ਨਾਭਾ ਰਾਜ ਵਿਚ ਕਿਉਂ ਲੱਗਾ, ਇਸ ਦੀ ਧਾਰਮਕ ਅਹਮੀਅਤ ਕੀ ਸੀ, ਅਤੇ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੁਆਰਾ ਇਸ ਨੂੰ ਆਪਣੇ ਹੱਥ ਵਿਚ ਲੈਣ ਦੇ ਕੀ ਕਾਰਨ ਸਨ, ਇਹ ਕੁਝ ਅਜਿਹੇ ਪ੍ਰਸ਼ਨ ਹਨ, ਜਿਨ੍ਹਾਂ ਦੇ ਉੱਤਰ ਮੋਰਚੇ ਦੇ ਸਹੀ ਹਾਲਾਤ ਸਮਝਣ ਲਈ ਜ਼ਰੂਰੀ ਹਨ।

ਨਾਭਾ ਫੂਲਕੀਆਂ ਰਿਆਸਤਾਂ ਵਿਚੋਂ ਇਕ ਰਿਆਸਤ ਸੀ। ਭਾਈ ਫੂਲ ਨੂੰ ਸਤਿਗੁਰੂ ਹਰਿ ਰਾਇ ਸਾਹਿਬ ਜੀ ਦੀ ਬਖਸ਼ਸ਼ ਨਾਲ ਰਾਜ ਭਾਗ ਦਾ ਵਰ ਪ੍ਰਾਪਤ ਸੀ। ਉਪਰੰਤ ਭਾਈ ਫੂਲ ਦੇ ਸਪੁਤਰਾਂ, ਤਿਲੋਕਾ ਅਤੇ ਰਾਮਾ ਪਰ ਗੁਰੂ ਗੋਬਿੰਦ ਸਿੰਘ ਜੀ ਦੀ ਖੁਸ਼ੀ ਹੋਈ ਅਤੇ ਆਪ ਨੇ ਉਨ੍ਹਾਂ ਨੂੰ ਸੰਨ 1696, ਦੋ ਭਾਦਰੋਂ ਦੇ ਲਿਖੇ ਇਕ ਪੱਤਰ ਵਿਚ 'ਤੇਰਾ ਘਰ ਮੇਰਾ ਘਰ ਹੈ' ਕਹਿ ਕੇ ਨਿਵਾਜਿਆ। ਇਨ੍ਹਾਂ ਨੇ ਸਤਿਗੁਰੂ ਜੀ ਦੇ ਆਪਣੇ ਹੱਥੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਤਿਲੋਕ ਸਿੰਘ ਅਤੇ ਰਾਮ ਸਿੰਘ ਕਹਾਏ। ਗੁਰੂ ਜੀ ਦੇ ਕਈ ਯੁਧਾਂ ਵਿਚ ਇਹ ਆਪਣੇ ਜਵਾਨਾਂ ਸਹਿਤ ਗੁਰੂ ਕੀ ਸੇਵਾ ਵਿਚ ਹਾਜ਼ਰ ਰਹਿੰਦੇ ਰਹੇ। ਭਾਈ ਤਿਲੋਕ ਸਿੰਘ ਦੇ ਪੜਪੋਤੇ ਹਮੀਰ ਸਿੰਘ ਨੇ ਨਾਭਾ ਰਾਜ ਦੀ ਨੀਂਹ ਧਰੀ। ਇਸ ਰਾਜਘਰਾਣੇ ਵਿਚ ਮਹਾਰਾਜਾ ਹੀਰਾ ਸਿੰਘ ਤੋਂ ਪਿਛੋਂ ਉਨ੍ਹਾਂ ਦੇ ਯੁਵਰਾਜ ਟਿੱਕਾ ਰਿਪੁਦਮਨ ਸਿੰਘ, 24 ਜਨਵਰੀ ਸੰਨ 1912 ਨੂੰ ਨਾਭੇ ਦੀ ਰਾਜਗਦੀ ਤੇ ਬੈਠੇ। ਉਸ ਵੇਲੇ ਇਨ੍ਹਾਂ ਦੀ ਉਮਰ 28 ਸੋਲ ਦੀ ਸੀ। ਇਸ ਤੋਂ ਪਹਿਲੋਂ ਇਹ ਸੰਨ 1906 ਤੋਂ 1908 ਤਕ, ਦੋ ਸਾਲ, ਹਿੰਦੁਸਤਾਨ ਦੇ ਅੰਗਰੇਜ਼ ਗਵਰਨਰ ਜਨਰਲ ਦੀ ਕੌਂਸਲ ਦੇ ਮੈਂਬਰ ਰਹਿ ਚੁਕੇ ਸਨ। ਇਨ੍ਹਾਂ ਦੀ ਪਹਿਲੀ ਉਮਰੇ ਸਾਰੀ ਪਾਲਨਾ-ਪੋਸਨਾ ਤੇ ਪੜ੍ਹਾਈ, ਸਿੱਖੀ ਮਾਹੋਲ ਅੰਦਰ ਤੇ ਰਹਿਤਵਾਨ ਗੁਰਸਿੱਖ ਵਿਦਵਾਨਾਂ ਦੀ ਹੱਥੀਂ ਹੋਈ ਸੀ, ਜਿਸ ਕਾਰਨ ਇਨ੍ਹਾਂ ਦੇ ਅੰਦਰ ਸ਼ੁਰੂ ਤੋਂ ਸਿੱਖੀ ਜਜ਼ਬਾ ਅਤੇ ਪੰਥਕ ਪਿਆਰ ਘਰ ਕਰ ਚੁਕਾ ਸੀ। ਇਹ ਪ੍ਰਭਾਵ ਜੀਵਨ ਭਰ ਇਨ੍ਹਾਂ ਉਪਰ ਰਿਹਾ। ਜਦੋਂ ਇਹ ਗਵਰਨਰ ਜਨਰਲ ਦੀ ਕੌਂਸਲ ਦੇ ਮੈਂਬਰ ਨਾਮਜ਼ਦ ਹੋਏ ਤਾਂ ਉਹ ਨੌਜਵਾਨ ਸਨ। ਕੌਂਸਲ ਵਿਚ ਪਹਿਲੇ ਪਹਿਲ ਅਨੰਦ ਮੈਰਿਜ ਬਿੱਲ (ਅਨੰਦ ਵਿਆਹ ਕਾਨੂੰਨ) ਪੇਸ਼ ਕਰਨ ਸਮੇਂ ਉਨ੍ਹਾਂ ਦਾ ਸਿਖੀ ਜਜ਼ਬਾ ਪ੍ਰਗਟ ਹੋਇਆ। ਇਸ ਤੋਂ ਪਹਿਲੋਂ ਮੁਸਲਮਾਨਾਂ ਦੇ ਨਿਕਾਹ, ਅਤੇ ਹਿੰਦੂਆਂ ਦੇ ਵੈਦਿਕ ਰੀਤੀ ਵਾਲੇ ਵਿਆਹ ਵਾਂਗ, ਗੁਰਮਤਿ ਦਾ ਅਨੰਦ ਵਿਆਹ ਕਾਨੂੰਨ ਦੀ ਨਿਗਾਹ ਵਿਚ ਪ੍ਰਵਾਨ ਨਹੀਂ ਸੀ। ਅਥਵਾ ਜਦੋਂ ਤਕ ਸਿਖ ਲੜਕੇ-ਲੜਕੀ ਦਾ ਵਿਵਾਹ, ਵੈਦਿਕ ਰੀਤੀ ਅਨੁਸਾਰ ਬ੍ਰਾਹਮਣ ਨਹੀਂ ਸੀ ਕਰਾਂਦਾ ਕਾਨੂੰਨ ਦੀ ਨਜ਼ਰ ਵਿਚ ਉਨ੍ਹਾਂ ਦਾ

ਪਤੀ-ਪਤਨੀ ਹੋਣਾ ਸਵੀਕਾਰ ਨਹੀਂ ਸੀ ਕੀਤਾ ਜਾਂਦਾ। ਉਹ ਸਿਖ ਨੂੰ ਬ੍ਰਾਹਮਣ ਦਾ ਦੁਬੇਲ ਬਣਾਈ ਰਖਣ ਦੇ ਤੁਲ ਸੀ ਅਤੇ ਜਿਸ ਨਿਆਰੀ ਹੋਂਦ ਰਖਣ ਦਾ ਸਿਖ ਦਾਹਵਾ ਕਰਦਾ ਸੀ, ਉਸ ਦੇ ਰਸਤੇ ਵਿਚ ਇਹ ਵੱਡੀ ਰੁਕਾਵਟ ਸੀ। ਟਿੱਕਾ ਰਿਪੁਦਮਨ ਸਿੰਘ ਨੇ ਕੌਂਸਲ ਵਿਚ ਪਹਿਲੀ ਵਾਰ ਆਨੰਦ ਵਿਆਹ ਨੂੰ ਕਾਨੂੰਨੀ ਮਹਤਤਾ ਦਿਤੇ ਜਾਣ ਲਈ ਬਿਲ ਪੇਸ਼ ਕੀਤਾ। ਭਾਵੇਂ ਉਨ੍ਹਾਂ ਦੇ ਜਤਨਾਂ ਦੇ ਬਾਵਜੂਦ ਭੀ ਇਹ ਉਸ ਸਮੇਂ ਪਾਸ ਤਾਂ ਨਾ ਹੋ ਸਕਿਆ ਪਰ ਉਨ੍ਹਾਂ ਦਾ ਇਹ ਕਰਤਵ ਉਹਨਾਂ ਦੇ ਸਿੱਖੀ ਜਜ਼ਬੇ ਦੀ ਸਾਖ ਕਰਦਾ ਹੈ। ਉਨ੍ਹਾਂ ਦੇ ਕੌਂਸਲ ਦੇ ਮੈਂਬਰ ਰਹਿਣ ਸਮੇਂ ਦੇ ਕਈ ਹੋਰ ਵਾਕਿਆਤ ਤੋਂ ਉਨ੍ਹਾਂ ਦੀ ਸਿੱਖੀ ਅਤੇ ਦੇਸ਼ ਪਿਆਰ ਵਾਲੀ ਸਪਿਰਿਟ ਦੀ ਪੁਸ਼ਟੀ ਹੁੰਦੀ ਹੈ। ਪਰ ਏਥੇ ਕੇਵਲ ਉਨ੍ਹਾਂ ਦੀਆਂ ਕੌਂਸਲ ਵਿਚ ਕੀਤੀਆਂ ਇਕ ਦੋ ਤਕਰੀਰਾਂ ਦਾ ਸੰਖੇਪ ਜ਼ਿਕਰ ਉਨ੍ਹਾਂ ਦੇ ਆਜ਼ਾਦ ਖਿਆਲ ਵਿਅਕਤੀ ਹੋਣ ਨੂੰ ਸਿੱਧ ਕਰ ਦੇਵੇਗਾ।

(1) ਸੰਨ 1907 ਵਿਚ ਬਜਟ ਤੇ ਦੇਸ਼ ਰਖਿਆ ਦੇ ਅੰਕ ਤੇ ਵਿਚਾਰ ਕਰਦੇ ਹੋਏ ਟਿੱਕਾ ਸਾਹਿਬ ਨੇ ਕਿਹਾ, "ਮੈਂ ਇਹ ਸੁਝਾਉ ਨਹੀਂ ਦੇਣਾ ਚਾਹੁੰਦਾ ਕਿ ਦੇਸ਼ ਦੀ ਸੈਨਾ ਵਧਾਈ ਜਾਵੇ, ਸਗੋਂ ਮੇਰੇ ਵਿਚਾਰ ਵਿਚ ਦੇਸ਼ ਉਪਰ ਭੀੜ ਪੈਣ ਸਮੇਂ ਨਿਰੀਆਂ ਤਨਖਾਹਦਾਰ ਫੌਜਾਂ 'ਤੇ ਭਰੋਸਾ ਕਰੀ ਰਖਣਾ, ਦੇਸ਼ ਦੀ ਚੰਗੀ ਰਖਿਆ ਨੀਤੀ ਨਹੀਂ ਹੈ, ਇਸ ਲਈ ਮੈਂ ਚਾਹਵਾਂਗਾ ਕਿ ਦੇਸ਼ ਅੰਦਰ ਇਕ ਕੌਮੀ ਸੈਨਾ-ਮਿਲਸ਼ੀਆਂ ਤਿਆਰ ਕੀਤੀ ਜਾਵੇ ਜੋ ਰੀਜ਼ਰਵ ਫੋਰਸ ਦਾ ਕੰਮ ਦੇਵੇ ਅਤੇ ਲੋੜ ਪੈਣ ਤੇ ਬਾਕਾਇਦਾ ਭਰਤੀ ਕੀਤੀ ਸੈਨਾਂ ਦਾ ਹੱਥ ਵਟਾਵੇ। ਮੇਰੀ ਤਜਵੀਜ਼ ਹੈ ਕਿ ਬਹੁਤ ਸਾਰੇ ਚੰਗੇ ਸਰੀਰਾਂ ਵਾਲੇ ਗਭਰੂਆਂ ਨੂੰ ਫੌਜੀ ਸਿਖਲਾਈ ਦੇ ਕੇ ਅਜੇਹੀ ਰੀਜ਼ਰਵ ਫੋਰਸ ਤਿਆਰ ਕੀਤੀ ਜਾਵੇ...ਇਸ ਦਾ ਪਹਿਲਾ ਤਜਰਬਾ ਪੰਜਾਬ ਵਿਚ ਕੀਤਾ ਜਾਵੇ ਅਤੇ ਇਸ ਵਿਚ ਸਫਲਤਾ ਹੋਣ ਤੇ ਇਸ ਨੂੰ ਹੋਰ ਸੂਬਿਆਂ ਵਿਚ ਚਾਲੂ ਕੀਤਾ ਜਾਏ। ਮੈਂ ਇਹ ਤਜਵੀਜ਼ ਕਰਨ ਦਾ ਹੌਂਸਲਾ ਕਰਦਾ ਹਾਂ ਕਿ ਹਰ ਰਿਸ਼ਟ-ਪੁਸ਼ਟ ਨੌਜਵਾਨ ਸਿੱਖ ਨੂੰ ਫੌਜੀ ਟਰੇਨਿੰਗ ਦੇਣੀ ਚਾਹੀਦੀ ਹੈ।"

(2) ਕੌਂਸਲ ਦੇ ਇਕ ਸਮਾਗਮ ਵਿਚ ਨਸ਼ਿਆਂ ਦੀ ਵਰਤੋਂ ਦੇ ਉਲਟ ਬੋਲਦਿਆਂ ਹੋਇਆਂ ਟਿੱਕਾ ਸਾਹਿਬ ਨੇ ਕਿਹਾ, "ਮੈਨੂੰ ਪਤਾ ਹੈ ਕਿ ਅਫੀਮ ਅਤੇ ਨਸ਼ੇ ਵਾਲੀਆਂ ਹੋਰ ਚੀਜ਼ਾਂ ਤੋਂ ਵਸੂਲੇ ਜਾਂਦੇ ਟੈਕਸ ਸਰਕਾਰ ਦੀ ਆਮਦਨੀ ਦੇ ਵਡੇ ਜ਼ਰੀਏ ਹਨ, ਪਰ ਮੈਂ ਇਹ ਕਹਿਣ ਦੀ ਖੁਲ੍ਹ ਲੈਂਦਾ ਹਾਂ ਕਿ ਇਹ ਆਮਦਨੀ ਜਨਤਾ ਦੀ ਇਖਲਾਕੀ ਅਧੋਗਤੀ ਦੇ ਸਾਧਨਾਂ ਤੋਂ ਪੈਦਾ ਕੀਤੀ ਜਾ ਰਹੀ ਹੈ (**This revenue is collected at the expense of the cause of morality**)।"

(3) ਤੀਜੇ ਦਰਜੇ ਦੇ ਰੇਲ ਮੁਸਾਫਰਾਂ ਦੀ ਦਸ਼ਾ ਦਾ ਵਰਨਣ ਕਰਦੇ ਹੋਏ, ਇਸੇ ਭਾਸ਼ਣ ਅੰਦਰ ਉਨ੍ਹਾਂ ਕਿਹਾ, "ਅਜੇਹੇ ਅਵਸਰਾਂ ਤੇ (ਮੇਲਿਆਂ ਸਮੇਂ) ਉਨ੍ਹਾਂ ਨਾਲ ਬੰਦਿਆਂ ਵਾਲਾ ਸਲੂਕ ਨਹੀਂ ਹੁੰਦਾ, ਸਗੋਂ ਉਨ੍ਹਾਂ ਨੂੰ ਰੇਲ ਦੇ ਛਕੜਿਆਂ ਵਿਚ ਇਉਂ ਡੱਕਿਆ ਜਾਂਦਾ ਹੈ ਜਿਵੇਂ ਕਿ ਉਹ ਸਾਹਸਹੀਨ ਹੁੰਦੇ ਹਨ...ਹੁਣ ਜਦੋਂ ਕਿ ਰੇਲ ਦੇ ਬਜਟ ਵਿਚ 568 ਲਖ ਰੰਕਮ ਰਖੀ ਜਾ ਰਹੀ ਹੈ, ਇਨਸਾਨੀਅਤ ਅਤੇ ਇਨਸਾਫ ਇਸ ਗੱਲ ਦੀ ਮੰਗ ਕਰਦੇ ਹਨ ਕਿ ਤੀਜੇ ਦਰਜੇ ਦੇ ਮੁਸਾਫਰਾਂ ਦੀਆਂ ਤਕਲੀਫਾਂ ਨੂੰ ਧਿਆਨ ਵਿਚ ਰਖਿਆ ਜਾਵੇ।"

(4) ਜਦੋਂ ਨਵੰਬਰ 1907 ਵਿਚ ਸਰਕਾਰ ਵਲੋਂ ( **Prevention of Seditious Meeting Bill**) (ਬਾਗੀਆਨਾ ਜਲਸਿਆਂ ਨੂੰ ਰੋਕਣ ਵਾਲਾ ਕਾਨੂੰਨ) ਕੌਂਸਲ ਵਿਚ ਪੇਸ਼ ਕੀਤਾ ਗਿਆ ਤਾਂ ਟਿਕਾ ਸਾਹਿਬ ਨੇ ਬਿਲ ਦੀਆਂ ਵਖ ਵਖ ਧਾਰਾਵਾਂ ਤੇ ਬਹਿਸ ਕਰਦਿਆਂ ਅਤੇ ਇਹ ਕਹਿੰਦੇ ਹੋਏ ਕਿ 'ਇਸ ਬਿਲ ਦੀ ਮਾਰ ਤੋਂ ਸਮਾਜਕ ਅਤੇ ਧਾਰਮਕ ਜਲਸਿਆਂ ਨੂੰ ਭੀ ਸੁਰਖਿਅਤ ਨਹੀਂ ਕੀਤਾ ਗਿਆ', ਆਪਣੇ ਭਾਸ਼ਣ ਨੂੰ ਇਨ੍ਹਾਂ ਸ਼ਬਦਾਂ ਨਾਲ ਖਤਮ ਕੀਤਾ, "ਮੈਨੂੰ ਸ਼ੱਕ ਹੈ ਕਿ ਉਕਤ ਦਲੀਲਾਂ ਦੇ ਆਧਾਰ ਤੇ ਮੈਂ ਇਸ ਬਿਲ, ਜਿਸ ਤਰ੍ਹਾਂ ਇਹ ਪੇਸ਼ ਕੀਤਾ ਗਿਆ ਹੈ, ਦਾ ਵਿਰੋਧ ਕਰਦਾ ਹਾਂ।"

ਟਿੱਕਾ ਸਾਹਿਬ ਦੇ ਉਪਰਲੇ ਸ਼ਬਦਾਂ ਦੀ ਮਹੱਤਤਾ ਨੂੰ ਸਮਝਣ ਲਈ ਇਹ ਧਿਆਨ ਰਖਣ ਦੀ ਲੋੜ ਹੈ ਕਿ ਇਹ ਸ਼ਬਦ ਕਹਿਣ ਵਾਲਾ ਸਰਕਾਰੋਂ ਨਾਮਜ਼ਦ ਹੋਇਆ ਇਕ ਰਾਜ ਘਰਾਣੇ ਦਾ ਸ਼ਾਹਜ਼ਾਦਾ ਸੀ, ਜਿਸਨੇ ਆਪਣੇ ਪਿਤਾ ਮਗਰੋਂ, ਉਸੇ ਸਰਕਾਰ ਦੀ ਸਰਪ੍ਰਸਤੀ ਹੇਠ ਰਾਜਗੱਦੀ ਤੇ ਬੈਠਣਾ ਸੀ, ਜਿਸ ਦੀ ਵਿਰੋਧਤਾ ਵਿਚ ਉਹ ਉਕਤ ਸ਼ਬਦ ਕਹਿ ਰਿਹਾ ਸੀ। ਬਲਕਿ ਟਿੱਕਾ ਰਿਪੁਦਮਨ ਸਿੰਘ ਕਿਹਾ ਕਰਦਾ ਸੀ ਕਿ ਜਦੋਂ ਨਾਭੇ ਦੀ ਰਾਜਗੱਦੀ ਉਸ ਦਾ ਵਿਰਾਸਤੀ ਹੱਕ ਹੈ ਤਾਂ ਅੰਗਰੇਜ਼ ਸਰਕਾਰ ਦੁਆਰਾ ਉਸ ਨੂੰ ਆਪਣੇ ਏਜੰਟ ਰਾਹੀਂ ਗੱਦੀ ਤੇ ਬਿਠਾਉਣ ਦੇ ਕੀ ਅਰਥ ਹਨ।

ਫਿਰ ਉਸ ਸਮੇਂ, ਜਦ ਕੀ ਸਿਵਲ ਤੇ ਕੀ ਫੌਜੀ, ਸਾਰੇ ਵਡੇ ਔਹਦੇ ਅੰਗਰੇਜ਼ਾਂ ਨੂੰ ਦਿਤੇ ਜਾਂਦੇ ਸਨ ਅਤੇ ਦੇਸੀ ਆਦਮੀਆਂ ਨੂੰ ਇਨ੍ਹਾਂ ਤੋਂ ਵਾਂਝੇ ਰਖਿਆ ਜਾਂਦਾ ਸੀ, ਟਿੱਕਾ ਸਾਹਿਬ ਨੇ ਸੰਨ 1908 ਵਿਚ ਕਿਹਾ ਸੀ, "ਸਾਡੇ ਸਾਹਮਣੇ ਅਜ ਦਾ ਮਸਲਾ ਇਹ ਹੈ ਕਿ ਸਿਵਲ ਅਤੇ ਮਿਲਟਰੀ ਦੋਹਾਂ ਮਦਾਂ ਹੇਠ ਦੇਸ਼ ਦੀਆਂ ਉਪਰਲੇ ਪੱਧਰ ਦੀਆਂ ਮੁਲਾਜ਼ਮਤਾਂ ਵਿਚ ਵੱਧ ਤੋਂ ਵਧ ਥਾਂ ਇਸ ਦੇਸ਼ ਦੇ ਜੰਮ-ਪਲ ਬੰਦਿਆਂ ਨੂੰ ਮਿਲੇ।"

ਆਪਣੀ ਦੋ-ਸਾਲਾ ਕੌਂਸਲ ਦੀ ਮੈਂਬਰੀ ਸਮੇਂ ਟਿੱਕਾ ਰਿਪੁਦਮਨ ਸਿੰਘ ਹਮੇਸ਼ਾ ਭਾਰਤੀ ਨੇਤਾਵਾਂ, ਸ੍ਰੀ ਗੋਖਲੇ ਅਤੇ ਡਾਕਟਰ ਰਾਸ ਬਿਹਾਰੀ ਘੋਸ਼ ਦਾ ਸਾਥ ਦੇਂਦੇ ਰਹੇ। 25 ਜਨਵਰੀ ਸੰਨ 1912 ਨੂੰ ਰਾਜਗੱਦੀ ਤੇ ਬੈਠਣ ਸਮੇਂ ਭੀ ਟਿੱਕੇ ਨੇ ਇਸ ਨੂੰ ਆਪਣਾ ਵਿਰਾ-ਸਤੀ ਹੱਕ ਜਾਣਦੇ ਹੋਏ ਇਸ ਨੂੰ ਅੰਗਰੇਜ਼ ਸਰਕਾਰ ਦੀ ਬਖਸ਼ੀਸ਼ ਬਨਣ ਵਾਲਾ ਸਰੂਪ ਨਹੀਂ ਦਿਤਾ ਅਥਵਾ ਕਿਸੇ ਅੰਗਰੇਜ਼ ਪੋਲੀਟੀਕਲ ਅਫਸਰ ਪਾਸੋਂ ਰਾਜ-ਭਾਗ ਸੰਭਾਲਣ ਦਾ ਨਿਸ਼ਾਨ (**Insignia**) ਪ੍ਰਾਪਤ ਨਹੀਂ ਕੀਤਾ ਬਲਕਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ, ਸਜੀ ਸੰਗਤ ਦੀ ਹਾਜ਼ਰੀ ਵਿਚ ਅਰਦਾਸਾ ਸੋਧ ਜਾਣ ਉਪਰੰਤ ਰਾਜ ਅਧਿਕਾਰੀ, ਸ੍ਰੀ ਸਾਹਿਬ (ਤਲਵਾਰ) ਆਪੂੰ ਹੀ ਗਾਤਰੇ ਪਹਿਨ ਲਈ। ਇਹ ਆਪਣੇ ਆਪ ਵਿਚ ਹੀ ਇਕ ਅਜਿਹਾ ਕਰਤਵ ਸੀ ਜਿਸ ਨੇ ਸਰਕਾਰ ਹਿੰਦ ਦੀ, ਕ੍ਰੋਧ ਦੀ ਅੱਗ ਨੂੰ ਹੋਰ ਭੜਕਾ ਦਿਤਾ।

ਨਾਭੇ ਦੀ ਰਾਜਗਦੀ ਉਪਰ ਬੈਠਣ ਪਿਛੋਂ ਭੀ ਆਪ ਦੀ ਸਮੁਚੀ ਹਮਦਰਦੀ ਦੇਸ਼ ਦੀਆਂ ਅਗਾਹਾਂ ਵਧੂ ਪਾਰਟੀਆ ਨਾਲ ਰਹੀ। ਨਨਕਾਣਾ ਸਾਹਿਬ ਦੀ ਸ਼ਹਾਦਤ ਪਿਛੋਂ ਸਾਰੀਆਂ ਸਿਖ ਰਿਆਸਤਾਂ ਵਿਚੋਂ ਕੇਵਲ ਨਾਭਾ ਰਾਜ ਹੀ ਸੀ। ਜਿਸ ਨੇ ਸਮੁਚੇ ਸਿਖ ਪੰਥ ਨਾਲ ਮਿਲਕੇ ਸ਼ਹੀਦੀ ਦਿਨ ਦੀ ਯਾਦ ਮਨਾਈ। ਬਲਕਿ ਇਹੋ ਇਕ ਰਾਜ ਸੀ ਜਿਸ ਅੰਦਰ ਕਾਲੀ ਦਸਤਾਰ ਵਾਲਾ ਕ੍ਰਿਪਾਨਧਾਰੀ ਸਿਖ ਬਿਨਾਂ ਕਿਸੇ ਪੁਛ-ਗਿਛ ਖੁਲ੍ਹਾ ਵਿਚਰ ਸਕਦਾ ਸੀ।

ਉਕਤ ਸਾਰੀਆਂ ਗੱਲਾਂ, ਭਾਰਤ ਦੀ ਅੰਗਰੇਜ਼ ਸਰਕਾਰ ਨੂੰ ਰੜਕਦੀਆਂ ਸਨ ਅਤੇ ਸਰਕਾਰ ਨੂੰ ਮਹਾਰਾਜਾ ਰਿਪੁਦਮਨ ਸਿੰਘ ਦਾ ਨਾਭੇ ਦੀ ਰਾਜਗੱਦੀ ਤੇ ਹੋਣਾ ਬਹੁਤ ਚੁਭਦਾ ਸੀ। ਸਰਕਾਰ ਰਾਜੇ ਨੂੰ ਗਦੀਉਂ ਲਾਹੁਣ ਦਾ ਅਵਸਰ ਭਾਲਦੀ ਸੀ ਜੋ ਉਸ ਨੂੰ ਛੇਤੀ ਹੀ ਨਾਭਾ ਤੇ ਪਟਿਆਲਾ ਰਾਜਾ ਦੇ ਆਪੋ ਵਿਚ ਦੇ ਵਿਰੋਧ ਤੋਂ ਮਿਲ ਗਿਆ, ਜਿਸ ਨੂੰ ਸਰਕਾਰ ਨੇ ਨਾਭਾ ਨਰੇਸ਼ ਨੂੰ ਗਦੀਉਂ ਲਾਹੁਣ ਦਾ ਫੌਰੀ ਕਾਰਨ ਬਣਾ ਲਿਆ।

ਨਾਭਾ ਪਟਿਆਲਾ ਰਾਜਾਂ ਦੇ ਬਾਹਮੀ ਝਗੜੇ ਪਹਿਲੋਂ ਭੀ ਹੋਇਆ ਕਰਦੇ ਸਨ ਅਤੇ ਭਾਵੇਂ ਆਪੋ ਵਿਚ ਦੇ ਵਿਚਾਰ ਵਟਾਂਦਰੇ ਦੁਆਰਾ ਅਤੇ ਭਾਵੇਂ ਕਿਸੇ ਤੀਜੀ ਧਿਰ ਯਥਾ ਭਾਰਤੀ ਸਰਕਾਰ ਦੇ ਵਿਚ ਪੈਣ ਨਾਲ ਇਹ ਹਮੇਸ਼ਾ ਨਿਬੜ ਜਾਇਆ ਕਰਦੇ ਸਨ, ਕਿਉਂਕਿ ਇਨ੍ਹਾਂ ਝਗੜਿਆਂ ਤੋਂ ਕਿਸੇ ਤੀਜੀ ਧਿਰ ਦੇ ਨਿਜੀ ਲਾਭ ਉਠਾਉਣ ਦਾ ਸਵਾਲ ਨਹੀਂ ਸੀ ਹੁੰਦਾ। ਪਰ ਇਸ ਝਗੜੇ ਸਮੇਂ ਹਾਲਾਤ ਹੋਰ ਸਨ, ਭਾਰਤ ਸਰਕਾਰ ਇਸ ਵਿਚ ਪੈਣਾ ਅਤੇ ਇਸ ਦੇ ਰਾਹੀਂ ਨਾਭਾ ਰਾਜ ਨੂੰ ਸੱਟ ਮਾਰਨਾ ਚਾਹੁੰਦੀ ਸੀ। ਸੋ ਇਸ ਦੇ ਪੋਲੀਟੀਕਲ ਵਿਭਾਗ ਨੇ ਅਜੇਹੀ ਗੋਂਦ ਗੁੰਦੀ ਕਿ ਦੋਹਾਂ ਰਾਜਾਂ ਪਾਸੋਂ ਫੈਸਲਾ ਕਰਨ ਦੇ ਹੱਕ ਪ੍ਰਾਪਤ ਕਰ ਲਏ। ਮਹਾਰਾਜਾ ਨਾਭਾ ਦਾ ਇਸ ਫੈਸਲੇ ਨੂੰ ਅੰਗਰੇਜ਼ ਸਰਕਾਰ ਤੇ ਛਡ ਦੇਣਾ ਹੀ ਉਸ ਦੇ ਰਾਜ ਭਾਗ ਲਈ ਮੌਤ ਦੀ ਘੰਟੀ (Deathknell) ਸੀ। ਜਿਸ ਤਰ੍ਹਾਂ ਪੰਜਾਬ ਦੇ ਖਾਲਸਾ ਰਾਜ ਦਾ ਅੰਤ ਕਰ ਦੇਣ ਲਈ ਸਰਕਾਰ ਨੇ ਰਾਜ ਦੇ ਜਰਨੈਲਾਂ ਤੇ ਵਜ਼ੀਰਾਂ ਨੂੰ ਖਰੀਦ ਲਿਆ ਸੀ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਆਪਣੀ ਸਰਪ੍ਰਸਤੀ ਹੇਠ ਲੈ ਕੇ ਉਸ ਨੂੰ ਸਦਾ ਲਈ ਰਾਜ ਭਾਗ ਤੋਂ ਵਾਂਝਿਆਂ ਕਰ ਦਿਤਾ ਸੀ; ਲਗਪਗ ਉਨ੍ਹਾਂ ਲੀਹਾਂ ਤੇ ਹੀ ਮਹਾਰਾਜਾ ਨਾਭਾ ਨੂੰ ਸਾਲਸੀ ਫੈਸਲਾ ਦੇਣ ਦੇ ਝਾਂਸੇ ਹੇਠ ਲੈ ਕੇ ਉਸ ਦੇ ਵਜ਼ੀਰਾਂ ਅਤੇ ਹੋਰ ਅਫਸਰਾਂ ਪਾਸੋਂ ਮਹਾਰਜੇ ਦਾ ਵਿਸਾਹਘਾਤ ਕਰਾਇਆ ਗਿਆ, ਜਿਸ ਦੇ ਫਲਸਰੂਪ ਮਹਾਰਾਜੇ ਨੂੰ ਰਾਜ ਭਾਗ ਤੋਂ ਸਦਾ ਲਈ ਲਾਂਭੇ ਹੋਣਾ ਪਿਆ। ਬਲਕਿ ਮਹਾਰਾਜ ਦੇ ਦਿਮਾਗ਼ੀ ਤਵਾਜ਼ਨ (Mental balance) ਨੂੰ ਡੁਲਾਉਣ ਅਤੇ ਆਤਮਕ ਸਤਾ (Will Power) ਨੂੰ ਕਮਜ਼ੋਰ ਕਰਨ ਲਈ ਉਸ ਨੂੰ ਕੋਈ ਦਵਾਈ (drug) ਖੁਆ ਦਿਤੀ ਗਈ ਜਿਸ ਕਾਰਨ ਉਸ ਦਾ ਆਪਣੇ ਆਪ ਤੇ ਭੀ ਪੂਰਾ ਕੰਟਰੋਲ ਨਾ ਰਿਹਾ। ਇਹ ਸਭ ਕੁਝ ਉਸ ਨੇ ਗਦੀ ਤੋਂ ਲਾਹੇ ਜਾਣ ਪਿਛੋਂ 14 ਦਸੰਬਰ 1923 ਨੂੰ ਗਵਰਨਰ ਜਨਰਲ ਨੂੰ ਲਿਖੇ ਇਕ ਪਤਰ ਵਿਚ ਲਿਖਿਆ। ਇਸ ਵਿਚ ਦਰਜ ਹੇਠ ਲਿਖੇ ਸ਼ਬਦ ਵਡੇ ਭਾਵ ਪੂਰਤ ਹਨ :

"ਇਸ ਸਾਲ ਦੇ ਸ਼ੁਰੂ ਵਿਚ ਜਦੋਂ ਮੈਂ ਦਿੱਲੀ ਠਹਿਰਿਆ ਸੀ, ਮੈਨੂੰ ਕੋਈ ਐਸੀ ਦਵਾਈ ਖੁਆਈ ਗਈ ਜਿਸ ਨੇ ਮੇਰੇ ਦਿਲ ਤੇ ਦਿਮਾਗੀ ਸਤਾ, ਦੋਹਾਂ ਨੂੰ ਸਿਥਲ ਕਰ ਦਿਤਾ। ਇਸ ਦੇ ਨਾਲ ਹੀ ਮੇਰੇ ਰਾਜ ਵਿਰੁਧ ਕੀਤੀ ਜਾ ਰਹੀ ਪੁਛ-ਪੜਤਾਲ ਦੀ ਕੁਦਰਤੀ ਚਿੰਤਾ ਅਤੇ ਮੇਰੇ ਅਤਿ ਵਡੇ ਅਫਸਰਾਂ ਅਤੇ ਗਵਾਵਾਂ ਦੇ ਵਿਰੋਧੀਆਂ ਵਲੋਂ ਖਰੀਦੇ ਜਾਣ ਨੇ, ਮੈਨੂੰ ਉੱਕਾ ਹੀ ਲੰਮੇ ਪਾ ਦਿਤਾ। ਮੇਰੀ ਗਵਾਚੀ ਸਿਹਤ ਦਾ ਨਜਾਇਜ਼ ਫਾਇਦਾ ਉਠਾਉਂਦੇ ਹੋਏ ਮੇਰੇ ਸੁਆਰਥੀ ਮੁਲਾਜ਼ਮਾਂ ਨੇ, ਜੋ ਮੇਰੇ ਵਿਰੋਧੀ ਧੜੇ ਅਤੇ ਸਰਕਾਰ ਦੇ ਪੋਲੀਟੀਕਲ ਵਿਭਾਗ ਦੇ ਪ੍ਰਭਾਵ ਥੱਲੇ ਸਨ, ਵਾਰ ਵਾਰ ਅਜੇਹੇ ਸੁਝਾਵਾਂ ਰਾਹੀਂ ਮੇਰੇ ਉਪਰ ਦਬਾਓ ਪਾਇਆ ਕਿ ਮੈਨੂੰ ਆਪਣੇ ਰਾਜ-ਕਾਜ ਵਿਚ ਭਾਰਤ ਸਰਕਾਰ ਦਾ ਵਧੇਰੇ ਦਖਲ ਪ੍ਰਵਾਨ ਕਰਕੇ ਆਪਣੀ ਰਿਆਸਤ ਉਨ੍ਹਾਂ ਨੂੰ ਸੌਂਪ ਦੇਣੀ ਚਾਹੀਦੀ ਹੈ।"

'ਸਤ ਜੂਨ ਨੂੰ ਮੇਰੇ ਦੋ ਵਜ਼ੀਰ, ਰਾਓ ਅਤੇ ਸੇਨ ਗਵਰਨਰ ਦੇ ਏਜੰਟ ਨੂੰ ਮਿਲੇ। ਉਪਰੰਤ ਉਨ੍ਹਾਂ ਮੈਨੂੰ ਦਸਿਆ ਕਿ ਏਜੰਟ ਇਸ ਗੱਲ ਉਪਰ ਬਜਿਦ ਸੀ ਕਿ ਰਿਆਸਤ ਸਰਕਾਰ ਅੰਗਰੇਜ਼ੀ ਦੇ ਹਵਾਲੇ ਕਰ ਦੇਣੀ ਚਾਹੀਦੀ ਹੈ ਜੋ ਇਸ ਲਈ ਇਕ ਸਿਵਲੀਅਨ ਅਫਸਰ ਨੀਯਤ ਕਰ ਦੇਵੇਗੀ। ਉਸ ਨੇ ਇਹ ਧਮਕੀ ਭੀ ਦਿਤੀ ਹੈ ਕਿ 9 ਜੂਨ ਤੋਂ ਪਿਛੋਂ ਜੇ ਕਰ ਉਸ ਵਕਤ ਤਕ ਸਰਕਾਰ ਨਾਲ ਮੇਰਾ ਕੋਈ ਫੈਸਲਾ ਨ ਹੋਇਆ ਤਾਂ ਮੇਰੇ ਪਾਸੋਂ ਤਿਆਗ ਪੱਤਰ ਭੀ ਨਹੀਂ ਲਿਆ ਜਾਵੇਗਾ ਅਤੇ ਮੈਨੂੰ ਗਦੀਉਂ ਲਹਾ ਕੇ ਮੇਰੇ ਵਿਰੁਧ ਲਗੇ ਸੰਗੀਨ ਇਲਜ਼ਾਮਾਂ ਦਾ ਮੁਕਦਮਾ ਚਲਾਇਆ ਜਾਵੇਗਾ ਜਿਸ ਦਾ ਸਿੱਟਾ ਕੈਦ ਆਦਿ ਭੀ ਹੋ ਸਕਦਾ ਹੈ'.........

'ਇਸ ਤਰ੍ਹਾਂ ਵਾਈਸਰਾਇ ਸਾਹਿਬ ਦਾ ਨਾਮ ਵਰਤ ਕੇ ਜ਼ਰੂਰੀ ਲਿਖਤਾਂ (ਤਿਆਗ-ਪਤਰ ਆਦਿ) ਪਰ ਮੇਰੇ ਦਸਖਤ ਕਰਵਾਏ ਗਏ। ਬਲਕਿ ਮੇਰਾ ਰਾਜ-ਭਾਗ ਜਬਰੀ ਛੁਡਾਉਣ ਪਰ ਭੀ ਇਕਤਫਾ (ਬਸ) ਨਹੀਂ ਕੀਤਾ ਗਿਆ, ਸਗੋਂ ਅਗਲੇ ਭਲਕੇ ਮੈਨੂੰ ਮੇਰੀ ਸਮੁਚੀ ਨਿਜੀ ਜਾਇਦਾਦ ਵਲੋਂ ਵੇਹਲਿਆਂ ਕਰ ਦੇਣ ਵਾਲੀਆਂ ਸ਼ਰਤਾਂ ਲਿਖਵਾਇਆਂ ਗਈਆਂ ਅਤੇ ਏਜੰਟ ਨੇ ਆਪਣੇ ਸਾਮ੍ਹਣੇ ਇਨ੍ਹਾਂ ਪਰ ਦਸਖਤ ਕਰਨ ਲਈ ਮੈਨੂੰ ਮਜਬੂਰ ਕੀਤਾ।'

ਅਗੇ ਜਾ ਕੇ ਮਹਾਰਾਜਾ ਸਾਹਿਬ ਨੇ ਇਸ ਪੱਤਰ ਵਿਚ ਲਿਖਿਆ ਕਿ 8 ਜੂਨ ਨੂੰ ਬਿਨਾਂ ਮੈਨੂੰ ਖਬਰ ਕੀਤੇ ਕਰਨਲ ਮਿੰਚਨ (ਏਜੰਟ) ਸਵੇਰੇ ਹੀ ਫੌਜੀ ਦਸਤੇ ਸਹਿਤ ਮੇਰੇ ਮਹਿਲ ਵਿਚ ਆ ਧਮਕਿਆ ਅਤੇ ਪਹਿਰੇਦਾਰ (ਗਾਰਡ) ਵਲੋਂ ਰੋਕੇ ਜਾਣ ਦੇ ਬਾਵਜੂਦ ਅੰਦਰ ਆ ਵੜਿਆ, ਜਦੋਂ ਕਿ ਉਸ ਦੇ ਸਿਪਾਹੀਆਂ ਨੇ ਮੇਰੇ ਮਹਿਲ ਨੂੰ ਘੇਰੇ ਵਿਚ ਲੈ ਲਿਆ ਹੋਇਆ ਸੀ। ਮੇਰੀ ਆਪਣੀ ਰਾਜਧਾਨੀ ਅਤੇ ਮੇਰੇ ਆਪਣੇ ਮਹਿਲ ਅੰਦਰ ਮੇਰੇ ਨਾਲ ਇਕ ਬਾਗੀ ਅਤੇ ਕੈਦੀ ਵਾਲਾ ਸਲੂਕ ਕੀਤਾ ਗਿਆ ਅਤੇ ਕੁਝ ਘੰਟਿਆ ਦੇ ਅੰਦਰ ਅੰਦਰ ਮੈਨੂੰ ਮੇਰੀ ਰਿਆਸਤ ਵਿਚੋਂ ਕਢ ਦਿਤਾ ਗਿਆ।'

## ਮੋਰਚਾ ਕਿਵੇਂ ਲਗਾ !

ਭਾਵੇਂ ਨਾਭਾ ਰਾਜ ਦਾ ਮਾਮਲਾ ਭਾਰਤ ਸਰਕਾਰ ਅਤੇ ਮਹਾਰਾਜਾ ਨਾਭਾ ਦਾ ਆਪੋ ਵਿਚਲਾ ਰਾਜਸੀ ਪੱਧਰ ਦਾ ਹੀ ਸਵਾਲ ਸੀ, ਪਰ ਮਹਾਰਾਜਾ ਰਿਪੁਦਮਨ ਸਿੰਘ, ਭਾਈ ਫੂਲ ਦੀ ਬੰਸ ਵਿਚੋਂ ਹੋਣ ਦੇ ਨਾਤੇ, ਅਤੇ ਗੁਰਸਿਖਾਂ ਵਾਲੇ ਗਹਿਰੇ ਪੰਥਕ ਜਜ਼ਬਾਤ ਰਖਣ ਕਰਕੇ, ਸੂਝਵਾਨ ਸਿਖਾਂ ਵਿਚ ਹਰ-ਮਨ-ਪਿਆਰਾ ਹੋ ਚੁਕਾ ਸੀ। ਗਵਰਨਰ ਦੀ ਕੌਂਸਲ ਦਾ ਮੈਂਬਰ ਹੋਣ ਸਮੇ ਉਸ ਵਲੋਂ ਪ੍ਰਗਟਾਏ ਖਿਆਲਾਂ, ਅੰਗਰੇਜ਼ ਸਰਕਾਰ ਵਲੋਂ ਉਸ ਨੂੰ ਰਾਜਗਦੀ ਤੋਂ ਲਾਹੁਣ ਹਿਤ ਚਲੀਆਂ ਚਾਲਾਂ ਅਤੇ ਉਸ ਨਾਲ ਹੋਏ ਧੱਕੇ ਨੇ ਇੰਡੀਅਨ ਨੈਸ਼ਨਲ ਕਾਂਗਰਸ ਅਤੇ ਹੋਰ ਰਾਜਸੀ ਨੇਤਾਵਾਂ ਨੂੰ ਭੀ ਉਸ ਦਾ ਹਮਦਰਦ ਬਣਾ ਦਿਤਾ ਸੀ। ਇਸ ਤੋਂ ਇਲਾਵਾ ਨਾਭਾ ਰਾਜ ਦੀ ਜਨਤਾ ਦੇ ਮਨਾਂ ਪਰ ਭੀ ਮਹਾਰਾਜੇ ਦੀ ਸ਼ਖਸੀਅਤ ਦਾ ਵਡਾ ਪ੍ਰਭਾਵ ਸੀ, ਜਿਸ ਲਈ ਉਨ੍ਹਾਂ ਭੀ ਮਹਾਰਾਜੇ ਦੇ ਰਿਆਸਤ ਤੋਂ ਅੱਡ ਕੀਤੇ ਜਾਣ ਨੂੰ ਬਹੁਤ ਬੁਰਾ ਮਨਾਇਆ।

5 ਅਗਸਤ, 1923 ਨੂੰ ਅੰਮ੍ਰਿਤਸਰ ਵਿਚ ਸ਼੍ਰੋਮਣੀ ਗੁਰਦੁਆਰ ਕਮੇਟੀ ਦੀ ਇਕ-ਤ੍ਰਤਾ ਵਿਚ ਮਹਾਰਾਜਾ ਨਾਭਾ ਨਾਲ ਹਮਦਰਦੀ ਦਾ ਮਤਾ ਪਾਸ ਕੀਤਾ ਗਿਆ ਅਤੇ ਫੈਸਲਾ

ਹੋਇਆ ਕਿ 9 ਸਤੰਬਰ ਨੂੰ ਸਭ ਥਾਈਂ 'ਨਾਭਾ ਡੇ' ਮਨਾਇਆ ਜਾਏ। ਸਮੂਹ ਸਿਖ ਸੰਗਤਾਂ ਨੂੰ ਅਪੀਲ ਕੀਤੀ ਗਈ ਕਿ ਉਸ ਦਿਨ ਥਾਂ-ਥਾਂ ਜਲੂਸ ਕਢੇ ਜਾਣ, ਦੀਵਾਨ ਕਰਕੇ ਮਤੇ ਪਾਸ ਕੀਤੇ ਜਾਣ ਅਤੇ ਮਹਾਰਾਜਾ ਨਾਭਾ ਨਾਲ ਹੋਈ ਬੇਇਨਸਾਫੀ ਨੂੰ ਦੂਰ ਕਰਾਉਣ ਲਈ ਅਰਦਾਸੇ ਸੋਧੇ ਜਾਣ।

25, 26 ਤੇ 27 ਅਗਸਤ ਨੂੰ ਇਲਾਕੇ ਦੀਆਂ ਸੰਗਤਾਂ ਵਲੋਂ ਗੁਰਦੁਆਰਾ ਗੰਗਸਰ ਜੈਤੋ ਵਿਚ ਦੀਵਾਨ ਹੋਇਆ, ਜਿਸ ਵਿਚ ਮਹਾਰਾਜੇ ਦੀ ਬਹਾਲੀ ਦੇ ਮਤੇ ਪਾਸ ਕੀਤੇ ਗਏ। 27 ਅਗਸਤ ਨੂੰ ਭਰੇ ਦੀਵਾਨ ਵਿਚੋਂ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਸਜੇ ਗਿ: ਇੰਦਰ ਸਿੰਘ ਨੂੰ ਗ੍ਰਿਫਤਾਰ ਕਰ ਲਿਆ। ਕੁਝ ਹੋਰ ਕਾਰਕੁਨ ਭੀ ਫੜ ਲੈ ਗਏ, ਜਿਸ ਤੇ ਸੰਗਤ ਨੇ ਫੈਸਲਾ ਕੀਤਾ ਕਿ ਇਹ ਦੀਵਾਨ, ਜੋ ਪਹਿਲੇ ਪ੍ਰੋਗਰਾਮ ਅਨੁਸਾਰ 27 ਤਾਰੀਖ ਨੂੰ ਸਮਾਪਤ ਹੋ ਜਾਣਾ ਸੀ, ਤਦ ਤਕ ਜਾਰੀ ਰਖਿਆ ਜਾਵੇ, ਜਦ ਤਾਂਈ ਹਕੂਮਤ ਇਸ ਵਿਚ ਦਖਲ ਦੇਣ ਤੋਂ ਨਹੀਂ ਹਟਦੀ।

੯ ਸਤੰਬਰ ਨੂੰ ਪੰਜਾਬ ਭਰ ਅਤੇ ਸਿਖ ਰਿਆਸਤਾਂ ਦੇ ਲਗਪਗ ਸਾਰੇ ਸ਼ਹਿਰਾਂ ਵਿਚ ਜਲੂਸ ਕਢੇ ਗਏ ਅਤੇ ਦੀਵਾਨ ਕਰਕੇ ਮਤੇ ਤੇ ਅਰਦਾਸੇ ਸੋਧੇ ਗਏ। ਜੈਤੋ ਮੰਡੀ ਵਿਚ ਭੀ ਜਲੂਸ ਨਿਕਲਿਆ, ਗੁ: ਗੰਗਸਰ ਦੀਵਾਨ ਸਜਿਆ ਅਤੇ ਅਖੰਡ ਪਾਠਾਂ ਦਾ ਅਰੰਭ ਕੀਤਾ ਗਿਆ।

ਇਸ ਸਮੇਂ ਨਾਭਾ ਰਿਆਸਤ ਦਾ ਰਾਜ ਪ੍ਰਬੰਧ ਅੰਗਰੇਜ਼ ਸਰਕਾਰ ਵਲੋਂ ਨਿਯੁਕਤ ਵਿਲੀਅਮ ਜਾਨਸਟਨ ਦੇ ਹੱਥ ਵਿਚ ਸੀ। ਮਹਾਰਾਜ ਰਿਪੁਦਮਨ ਸਿੰਘ ਸਬੰਧੀ ਕਿਸੇ ਵਿਚਾਰ, ਤਕਰੀਰ ਜਾ ਮਤਾ ਪਾਸ ਕਰਨ ਦੀ ਆਗਿਆ ਨਹੀਂ ਸੀ। ੯ ਸਤੰਬਰ ਵਾਲੇ ਜਲੂਸ ਵਿਚ ਸ਼ਾਮਲ ਅਕਾਲੀ ਗ੍ਰਿਫਤਾਰ ਕੀਤੇ ਜਾ ਚੁਕੇ ਸਨ ਪਰ ਹੁਣ ਤਕ ਕਿਸੇ ਧਾਰਮਕ ਰਹੁ-ਰੀਤ ਵਿਚ ਦਖਲ ਨਹੀਂ ਸੀ ਦਿਤਾ ਗਿਆ। ੧੪ ਸਤੰਬਰ ਨੂੰ ਜਦੋਂ ਗੁਰਦੁਆਰੇ ਦੇ ਅੰਦਰ ਦੀਵਾਨ ਸਜਿਆ ਹੋਇਆ ਸੀ ਅਤੇ ਸੰਗਤਾਂ ਸ੍ਰੀ ਗੁਰੂ ਗਰੰਥ ਸਾਹਿਬ ਦਾ ਅਖੰਡ ਪਾਠ ਸੁਣ ਰਹੀਆਂ ਸਨ ਤਾਂ ਇਕ ਹਥਿਆਰਬੰਦ ਬਾਵਰਦੀ ਸਿਪਾਹੀਆਂ ਦਾ ਦਸਤਾ ਗੁਰਦੁਆਰੇ ਦਾਖਲ ਹੋਇਆ ਅਤੇ ਸੰਗਤ ਵਿਚ ਬੈਠੇ ਸਾਰੇ ਸਰੋਤਿਆਂ ਤੇ ਸੇਵਾਦਾਰਾਂ ਨੂੰ ਗ੍ਰਿਫਤਾਰ ਕਰ ਲਿਆ। ਬਲਕਿ ਜੋ ਸੱਜਣ ਤਾਬਿਆ ਬੈਠਾ ਅਖੰਡ ਪਾਠ ਕਰ ਰਿਹਾ ਸੀ ਉਸ ਨੂੰ ਭੀ ਬਾਹੋਂ ਪਕੜ ਕੇ ਘਸੀਟ ਕੇ ਫੜ ਲਿਆ ਗਿਆ ਅਤੇ ਇਸ ਤਰ੍ਹਾਂ ਅਖੰਡ ਪਾਠ ਖੰਡਤ ਕੀਤਾ ਗਿਆ।

ਸਿੱਖਾਂ ਲਈ ਪਾਠ ਖੰਡਤ ਕੀਤੇ ਜਾਣਾ ਸਿੱਖੀ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਵਡੀ ਤੌਹੀਨ ਸੀ, ਜਿਸ ਦੀ ਚਰਚਾ ਜੰਗਲ ਦੀ ਅੱਗ ਵਾਂਗ ਸਾਰੇ ਫੈਲ ਗਈ। ਸਮੂਹ ਸਿਖਾਂ ਅੰਦਰ ਜੋਸ਼ ਦੀ ਲਹਿਰ ਭੜਕ ਉਠੀ।

ਇਸ ਦੁਰਘਟਨਾ ਨੇ ਮਹਾਰਾਜਾ ਨਾਭਾ ਦੇ ਸਵਾਲ ਨੂੰ ਜਿਸ ਨੂੰ, ਸਰਕਾਰ ਪੋਲੀਟੀਕਲ ਮਸਲਾ ਕਹਿਕੇ ਸ਼੍ਰੋਮਣੀ ਗੁਰਦੁਆਰਾ ਕਮੇਟੀ ਅਤੇ ਸਿਖ ਸੰਗਤਾਂ ਦੇ ਦਖਲ ਨੂੰ ਨਾਜਾਇਜ਼ ਦਸਦੀ ਸੀ, ਧਾਰਮਕ ਸਵਾਲ ਬਣਾ ਦਿਤਾ। ਹੁਣ ਇਹ ਨਿਰਾ ਮਹਾਰਾਜਾ ਨਾਭਾ ਨਾਲ ਹੋਏ ਧੱਕੇ ਦੂਰ ਕਰਨ ਦਾ ਸਵਾਲ ਨਹੀਂ ਰਿਹਾ ਸੀ, ਸਗੋਂ ਇਕ ਨਿਰੋਲ ਧਾਰਮਕ ਸਵਾਲ ਬਣ ਗਿਆ ਸੀ ਅਤੇ ਇਸ ਨੂੰ ਸਮੁਚੇ ਤੌਰ ਤੇ ਸਿੱਖਾਂ ਦੇ ਗੁਰਦੁਆਰੇ ਅੰਦਰ ਆਜ਼ਾਦਾਨਾ ਜੁੜਨ

ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਕਰਨ ਵਿਚ ਰੁਕਾਵਟ ਪਾਉਣ ਦਾਂ ਸਵਾਲ ਸਮਝ ਲਿਆ ਗਿਆ ਸੀ, ਜਿਸ ਉਪਰ ਸਾਰਾ ਸਿਖ ਪੰਥ ਇਕ ਆਵਾਜ਼ ਅਤੇ ਇਕੱਠਾ ਸੀ। ਇਸ ਤਰ੍ਹਾਂ ਨਾਭੇ ਦੀ ਅੰਗਰੇਜ਼ ਹਕੂਮਤ ਨੇ ਸਿਖਾਂ ਨੂੰ ਇਕ ਧਾਰਮਕ ਮੋਰਚੇ ਲਈ ਖੜਾ ਕਰ ਦਿਤਾ। ਇਸ ਮੋਰਚੇ ਦਾ ਮਸਲਾ ਖੰਡਤ ਅਖੰੜ ਪਾਠ ਨੂੰ ਅਖੰਡ ਰੂਪ ਵਿਚ ਚਾਲੂ ਕਰਨਾ ਸੀ, ਜਿਸ ਲਈ ਏਥੇ ੧੦੧ ਅਖੰਡ ਪਾਠਾਂ ਦੇ ਲਗਾਤਾਰ ਕੀਤੇ ਜਾਣ ਦਾ ਫੈਸਲਾ ਕਰਕੇ ਪੰਝੀ ਪੰਝੀ ਸਿੰਘਾਂ ਦੇ ਜੱਥਿਆਂ ਦਾ ਰੋਜ਼ਾਨਾ ਗੁਰਦੁਆਰਾ ਗੰਗਸਰ ਭੇਜਣਾ ਅਰੰਭ ਹੋ ਗਿਆ। ਅਜੇਹਾ ਜੱਥਾ ੧੫ ਸਤੰਬਰੰ ਨੂੰ ਅਕਾਲ ਤਖ਼ਤ ਸਾਹਿਬ ਤੋਂ ਪੈਦਲ ਰਵਾਨਾ ਹੋਇਆ ਹੈ। ਗੁਰੂ ਕੇ ਬਾਗ ਨੂੰ ਜਾਂਦੇ ਜਥਿਆਂ ਵਾਂਗ ਮਨ ਬਚਨ ਕਰਮ ਕਰਕੇ (Nonviolent) ਰਹਿਣ ਅਥਵਾ ਮੁਕਾਬਲਾ ਨ ਕਰਨ ਦਾ ਪ੍ਰਣ ਤੁਰਨ ਤੋਂ ਪਹਿਲੋਂ ਇਸ ਜਥੇ ਨੇ ਲਿਆ। ਇਸ ਦਾ ਨਿਸ਼ਾਨਾ ਗੁਰਦੁਆਰਾ ਗੰਗਸਰ ਵਿਚ ਖੰਡਤ ਹੋਏ ਅਖੰਡ ਪਾਠ ਨੂੰ ਮੁੜ ਅਰੰਭ ਕਰਨਾ ਅਤੇ ਗੁਰਦੁਆਰੇ ਅੰਦਰ ਆਜ਼ਾਦਾਨਾ ਤੌਰ ਸੰਗਤ ਦੇ ਰੂਪ ਵਿਚ ਜੁੜ ਕੇ ਸਿੱਖ ਮਰਯਾਦਾ ਅਨੁਸਾਰ ਪਾਠ ਦਾ ਚਾਲੂ ਕਰਨਾ ਸੀ। ਜੇਕਰ ਅਜੇਹਾ ਕਰਦਿਆਂ ਹੋਇਆਂ ਸਰਕਾਰੀ ਕਰਮਚਾਰੀਆਂ ਹੱਥੋਂ ਸਖਤੀਆਂ ਅਤੇ ਮੁਸੀਕਤਾਂ ਸਹਿਣੀਆਂ ਪੈਣ ਤਾਂ ਉਨ੍ਹਾਂ ਨੂੰ ਅਤਿ ਦਰਜੇ ਦੀ ਹਲੀਮੀ ਨਾਲ ਬਿਨਾਂ ਸਾਹਮਣਿਉਂ ਹੱਥ ਉਠਾਉਣ ਦੇ ਜਰਨਾ ਤੇ ਸਹਿਣਾ ਸੀ। ਇਹ ਜਥਾ ਰਵਾ ਰਵੀਂ ਪੈਦਲ ਚਲਦਾ ਹੋਇਆ ਨੀਯਤ ਦਿਨ ਤੇ ਜੈਤੋ ਪੁਜਾ ਪਰ ਗੁਰਦੁਆਰੇ ਅੰਦਰ ਦਾਖਲ ਹੋਣ ਤੋਂ ਪਹਿਲੋਂ ਹੀ ਫੜ ਲਿਆ ਗਿਆ। ਅਜਿਹਾ ੨੫ ਸਿੰਘਾਂ ਦਾ ਇਕ ਜੱਥਾ ਹਰ ਰੋਜ਼ ਅਕਾਲ ਤਖਤ ਤੋਂ ਤੁਰਦਾ ਅਤੇ ਜੈਤੋ ਜਾ ਕੇ ਗ੍ਰਿਫਤਾਰ ਹੋ ਜਾਂਦਾ।

ਇਸ ਤਰ੍ਹਾਂ ਗ੍ਰਿਫਤਾਰ ਕੀਤੇ ਹਰ ਜਥੇ ਨੂੰ ਦੋ ਤਿਨ ਦਿਨ ਸਾਧਾਰਨ ਵਲਗਣਾਂ ਅੰਦਰ ਰਖਿਆ ਜਾਂਦਾ ਜਿਥੇ ਇਹ ਕਈ ਵਾਰ ਦੋ-ਦੋ ਦਿਨ ਭੁਖੇ ਹੀ ਰਹਿੰਦੇ। ਕਈਆਂ ਦੀ ਮਾਰ ਕੁਟਾਈ ਭੀ ਕੀਤੀ ਜਾਂਦੀ। ਫਿਰ ਗਡੀ ਵਿਚ ਬਿਠਾ ਕੇ ਨਾਭਾ ਬੀੜ ਵਿਚ ਲੈ ਜਇਆ ਜਾਂਦਾ ਜਾਂ ਰੀਵਾੜੀ ਤੋਂ ਅਗੇ ਬਾਵਲ ਲੈ ਜਾ ਕੇ ਬਿਨਾ ਖਰਚ ਖੁਰਾਕ ਛਡ ਦਿਤਾ ਜਾਂਦਾ ਅਤੇ ੩੦੦ ਮੀਲ ਸਫਰ ਪੈਦਲ ਤੁਰ ਕੇ ਸਿੰਘ ਮੁੜ ਸਿਧੇ ਅੰਮ੍ਰਿਤਸਰ ਜਾ ਕੇ ਜਥਿਆਂ ਵਿਚ ਸ਼ਾਮਲ ਹੋ ਜਾਂਦੇ।

ਇਨ੍ਹਾਂ ਦਿਨਾਂ ਵਿਚ ਹੀ ਇੰਡੀਅਨ ਨੈਸ਼ਨਲ ਕਾਂਗਰਸ ਦੇ ਦਿੱਲੀ ਵਿਚ ਹੋਏ ਇਥ ਸਮਾਗਮ ਵਿਚ, ਮਹਾਰਾਜਾ ਨਾਭਾ ਦੇ ਗਦੀਉਂ ਲਾਹੇ ਜਾਣ ਬਾਰੇ ਅਤੇ ਪੰਜਾਬ ਰਿਆਸਤ, ਨਾਭਾ ਅੰਦਰ ਹੋਈ ਐਜੀਟੇਸ਼ਨ ਦਾ ਜ਼ਿਕਰ ਅਤੇ ਵਿਚਾਰ ਹੋਈ। ਕਾਂਗਰਸ ਵਲੋਂ ਇਸ ਨਾਲ ਡੂੰਘੀ ਹਮਦਰਦੀ ਪ੍ਰਗਟ ਕੀਤੀ ਗਈ ਅਤ ਅੰਗਰੇਜ਼ ਸਰਕਾਰ ਦੇ ਅਜੇਹੇ ਰਵੱਈਏ ਨੂੰ ਨਿੰਦਿਆ ਗਿਆ। ਸਮਾਗਮ ਪਿਛੋਂ ਪੰਡਤ ਜਵਾਹਰ ਲਾਲ ਨਹਿਰੂ, ਮਿ: ਕੇ. ਸਨਤਾਨਮ ਅਤੇ ਪ੍ਰਿੰਸੀਪਲ ਗਿਡਵਾਨੀ ਹਾਲਤ ਦਾ ਠੀਕ ਜਾਇਜ਼ਾ ਲੈਣ ਲਈ ਜੈਤੋ ਗਏ ਤਾਂ ਉਨ੍ਹਾਂ ਸਭ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਹਥਕੜੀ ਲਗਾ ਕੇ ਨਾਭਾ ਜੇਲ੍ਹ ਭੇਜ ਦਿਤਾ ਗਿਆ। ਇਨ੍ਹਾਂ ਗ੍ਰਿਫਤਾਰੀਆਂ ਦੀ ਚਰਚਾ ਦੇਸ਼ ਭਰ ਅੰਦਰ ਫੈਲ ਗਈ ਅਤੇ ਸਮੁਚੇ ਭਾਰਤ ਦੀਆਂ ਨਜ਼ਰਾਂ ਜੈਤੋ ਦੇ ਮੋਰਚੇ ਵਲ ਲਗ ਗਈਆਂ। ੨੪ ਸਤੰਬਰ ਨੂੰ ਜਵਾਹਰ ਲਾਲ ਦੇ ਪਿਤਾ ਪੰਡਤ ਮੋਤੀ ਲਾਲ ਨਹਿਰੂ, ਆਪਣੇ ਲੜਕੇ ਦੀ ਮੁਲਾਕਾਤ ਲਈ ਨਾਭੇ ਆਏ ਅਤੇ ਐਡਮਿਨਿਸਟਰੇਟਰ ਵਿਲੀਅਮ ਜਾਨਸਟਨ ਨੂੰ ਮਿਲੇ। ਉਨ੍ਹਾਂ ਵ੍ਰਿਚਾਲੇ ਲੰਮੀ ਗੱਲ ਬਾਤ ਹੋਈ ਪਰ ਉਨ੍ਹਾਂ ਨੂੰ ਜਵਾਹਰ ਲਾਲ ਦੇ ਮਿਲਣ ਬਗੈਰ ਹੀ ਉਸੇ ਸ਼ਾਮ ਵਾਪਸ ਪਰਤਣਾ ਪਿਆ।

੨੯ ਸਤੰਬਰ, ੧੯੨੩ ਨੂੰ ਸ਼੍ਰੋਮਣੀ ਗੁਰਦੁਆਰਾ ਕਮੇਟੀ ਨੇ ਨਾਭਾ ਅਧਿਕਾਰੀਆਂ ਵਲੋਂ ੧੪ ਸਤੰਬਰ ਨੂੰ ਗੁਰਦੁਆਰਾ ਗੰਗਸਰ ਅੰਦਰ ਅਖੰਡ ਪਾਠ ਨੂੰ ਖੰਡਤ ਕਰਨ ਦੀ ਕਾਰਵਾਈ ਅਤੇ ਅਕਾਲੀਆਂ ਨਾਲ ਕੀਤੇ ਜਾ ਰਹੇ ਵਰਤਾਉ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਭਾਰਤ ਸਰਕਾਰ ਦਾ ਸਿੱਖਾਂ ਦੇ ਧਾਰਮਕ ਸੰਸਕਾਰਾਂ ਅੰਦਰ ਅਜੇਹੇ ਦਖਲ ਨੂੰ ਕਦਾਚਿੱਤ ਨ ਸਹਿਣ ਕਰਨ ਦਾ ਮਤਾ ਪਾਸ ਕੀਤਾ।

ਪੰਡਤ ਜਵਾਹਰ ਲਾਲ ਅਤੇ ਉਨ੍ਹਾਂ ਦੇ ਦੋ ਸਾਥੀਆਂ ਪਰ ਪਹਿਲੋਂ ਨਾਭਾ ਰਾਜ ਵਿਚ ਦਾਖਲ ਨ ਹੋਣ ਦੇ ਹੁਕਮ ਦੀ ਉਲੰਘਣਾ ਦੇ ਦੋਸ਼ ਦਾ ਮੁਕਦਮਾ ਚਲਾਇਆ ਗਿਆ, ਪਰੰਤੂ ਥੋੜੇ ਚਿਰ ਮਗਰੋਂ ਇਨ੍ਹਾਂ ਪਰ ਸਰਕਾਰ ਵਿਰੁਧ ਸਾਜ਼ਸ਼ ਦਾ ਫਰਜ਼ੀ ਮੁਕਦਮਾ ਬਣਾਉਣ ਲਈ ਜੈਤੋ ਦੇ ਇਲਾਕੇ ਦੇ ਇਕ ਆਦਮੀ ਨੂੰ ਉਨ੍ਹਾਂ ਨਾਲ ਗਠ ਲਿਆ ਗਿਆ (ਕਿਉਂਕਿ ਕਾਨੂੰਨ ਅਨੁਸਾਰ ਸਾਜ਼ਸ਼ ਸਾਬਤ ਕਰਨ ਲਈ ਘਟੋ ਘਟ ਚਾਰ ਆਦਮੀਆਂ ਦਾ ਹੋਣਾ ਜ਼ਰੂਰੀ ਸੀ) ਅਤੇ ਇਹ ਦੂਜਾ ਮੁਕਦਮਾ ਭੀ ਚਾਲੂ ਹੋ ਗਿਆ। ਦੋਹਾਂ ਮੁਕਦਮਿਆਂ ਵਿਚ ਇਨ੍ਹਾਂ ਨੂੰ ਢਾਈ ਸਾਲ ਕੈਦ ਬੋਲੀ ਗਈ ਪਰੰਤੂ ਉਸੇ ਸ਼ਾਮ ਨੂੰ ਜੇਲ੍ਹ ਵਿਚ ਉਨ੍ਹਾਂ ਨੂੰ ਐਡਮਿਨਿਸਟਰੇਟਰ ਸਾਹਿਬ ਦਾ ਹੁਕਮ ਸੁਣਾਇਆ ਗਿਆ ਕਿ ਉਨ੍ਹਾਂ ਦੀ ਕੈਦ ਸਜ਼ਾ ਮੁਲਤਵੀ ਕੀਤੀ ਗਈ ਸੀ। ਉਪਰੰਤ ਤਿੰਨਾਂ ਭਾਰਤੀ ਨੇਤਾਵਾਂ ਨੂੰ ਨਾਭਾ ਸਟੇਸ਼ਨ ਤੇ ਲਿਜਾ ਕੇ ਛਡ ਦਿਤਾ ਗਿਆ। ਪਰੰਤੂ ਜੈਤੋ ਦੇ ਇਸ ਆਦਮੀ ਨੂੰ, ਸਾਜ਼ਸ਼ ਸਾਬਤ ਕਰਨ ਲਈ ਫਰਜ਼ੀ ਤੌਰ ਤੇ ਇਨ੍ਹਾਂ ਨਾਲ ਜੋੜਿਆ ਗਿਆ ਸੀ, ਉਸ ਨੂੰ ਨਹੀਂ ਛਡਿਆ ਗਿਆ।

ਚੂੰਕਿ ਭਾਰਤ ਸਰਕਾਰ ਦੇ ਖਿਆਲ ਵਿਚ, ਮਹਾਰਾਜਾ ਨਾਭਾ ਦਾ ਸਵਾਲ ਇਕ ਰਾਜਸੀ ਸਵਾਲ ਸੀ। ਇਸ ਵਿਚ ਸ਼੍ਰੋਮਣੀ ਗੁਰਦੁਆਰਾ ਕਮੇਟੀ ਅਤੇ ਅਕਾਲੀ ਦਲ ਦੇ ਦਖਲ ਨੂੰ ਸਰਕਾਰ ਨਾਜਾਇਜ਼ ਅਤੇ ਸਰਕਾਰੀ ਨੀਤੀ ਲਈ ਵਿਘਨਕਾਰੀ ਸਮਝਦੀ ਸੀ, ਇਸ ਲਈ ਮਿਤੀ ੧੩ ਅਕਤੂਬਰ, ੧੯੨੩ ਨੂੰ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੋਹਾਂ ਨੂੰ ਖਿਲਾਫ ਕਾਨੂੰਨ ਜਮਾਇਤਾਂ ਕਰਾਰ ਦੇ ਦਿਤਾ ਗਿਆ ਅਤੇ ਕਮੇਟੀ ਦੇ ਮੈਂਬਰਾਂ, ਸਟਾਫ਼ ਦੇ ਵਡੇਰੇ ਮੁਲਾਜ਼ਮਾਂ ਅਤੇ ਅਕਾਲੀ ਦਲ ਦੇ ਕੁਝ ਵਰਕਰਾਂ ਨੂੰ ਗ੍ਰਿਫਤਾਰ ਕਰਕੇ ਜੇਲ੍ਹ ਭੇਜ ਦਿਤਾ। ਇਨ੍ਹਾਂ ਵਿਚ ਸ: ਬ: ਮਹਿਤਾਬ ਸਿੰਘ, ਪ੍ਰਧਾਨ ਸ਼੍ਰੋਮਣੀ ਕਮੇਟੀ, ਸ: ਤੇਜਾ ਸਿੰਘ ਸਮੁੰਦਰੀ, ਮੀਤ ਪ੍ਰਧਾਨ, ਜਥੇਦਾਰ ਅਕਾਲ ਤਖਤ ਤੇਜਾ ਸਿੰਘ ਅਕਰਪੁਰੀ, ਭਗਤ ਜਸਵੰਤ ਸਿੰਘ, ਜਨਰਲ ਸਕੱਤਰ, ਬਾਵਾ ਹਰਿਕਿਸ਼ਨ ਸਿੰਘ, ਪ੍ਰੋ: ਤੇਜਾ ਸਿੰਘ, ਮਾਸਟਰ ਤਾਰਾ ਸਿੰਘ, ਗਿਆਨੀ ਸ਼ੇਰ ਸਿੰਘ, ਪ੍ਰੋ: ਨਿਰੰਜਨ ਸਿੰਘ, ਸ: ਸਰਮੁਖ ਸਿੰਘ, ਪ੍ਰਧਾਨ ਅਕਾਲੀ ਦਲ, ਰਸਾਲਦਾਰ ਸੁੰਦਰ ਸਿੰਘ, ਸ: ਗੋਪਾਲ ਸਿੰਘ ਕੌਮੀ, ਸ: ਤੇਜਾ ਸਿੰਘ ਘਵਿੰਡ, ਸ: ਸੇਵਾ ਸਿੰਘ ਠੀਕਰੀ ਵਾਲਾ, ਰਸਾਲਦਾਰ ਰਣਜੋਧ ਸਿੰਘ, ਪ੍ਰੋ: ਸਾਹਿਬ ਸਿੰਘ ਆਦਿਕ ੪੮ ਸਿੰਘ ਸ਼ਾਮਲ ਸਨ। ਇਨ੍ਹਾਂ ਦੇ ਖਿਲਾਫ ੪ ਨਵੰਬਰ ੧੯੨੩ ਨੂੰ ਬਾਦਸ਼ਾਹ ਅਤੇ ਹਿੰਦ ਸਰਕਾਰ ਦੇ ਖਿਲਾਫ਼ ਸਾਜ਼ਸ਼ ਕਰਨ ਦਾ ਦੋਸ਼ ਲਾਕੇ ਸਪੈਸ਼ਲ ਮੈਜਿਸਟਰੇਟ, ਪੀ. ਜੇ. ਐਡਰਸਨ ਦੀ ਅਦਾਲਤ ਵਿਚ ਅੰਮ੍ਰਿਤਸਰ ਵਿਖੇ ਮੁਕਦਮਾ ਪੇਸ਼ ਕੀਤਾ ਗਿਆ। ੩ ਮਾਰਚ, ੧੯੨੪ ਨੂੰ ਇਨ੍ਹਾਂ ਸਰਕਾਰੀ ਬੰਦੀਆਂ ਨੂੰ ਲਾਹੌਰ ਕਿਲ੍ਹੇ ਵਿਚ ਭੇਜ ਦਿਤਾ ਗਿਆ ਅਤੇ ਇਹ ਮੁਕਦਮਾ ਭੀ ਕਿਲ੍ਹੇ ਵਿਚ ਹੀ ਜਨਵਰੀ, ੧੯੨੬ ਤਕ ਚਲਦਾ ਰਿਹਾ। ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੀਆਂ ੧੩ ਅਕਤੂਬਰ ੧੯੨੩ ਦੀਆਂ ਗ੍ਰਿਫਤਾਰੀਆਂ ਪਿਛੋਂ ਭੀ ਗੰਗਸਰ ਜੈਤੋ ਨੂੰ ਰੋਜ਼ਾਨਾ ੨੫ ਸਿੰਘਾਂ ਦੇ ਜਥੇ ਦੇ ਭੇਜੇ ਜਾਣ ਦਾ ਸਿਲਸਿਲਾ ਉਵੇਂ ਹੀ ਜਾਰੀ ਰਿਹਾ ਸੀ।

# ਭਾਈ ਫੇਰੂ

ਇਸ ਸਮੇਂ ਅੰਦਰ ਸਰਕਾਰ ਨੇ ਗੁਰਦੁਆਰਾ ਭਾਈ ਫੇਰੂ, ਜ਼ਿਲਾ ਲਾਹੌਰ ਦਾ ਨਵਾਂ ਮੋਰਚਾ ਸਿਖਾਂ ਦੇ ਗਲ ਪਾ ਦਿਤਾ। ਇਸ ਗੁਰਦੁਆਰੇ ਦੇ ਮਹੰਤ ਕਿਸ਼ਨ ਦਾਸ ਨੇ, ੨੧ ਦਸੰਬਰ ੧੯੨੨ ਨੂੰ ਕਮੇਟੀ ਨਾਲ ਸਮਝੌਤਾ ਕਰਕੇ ਚਾਰ ਸੌ ਰੁਪਏ ਮਹੀਨਾ ਅਤੇ ਮਾਹਵਾਰੀ ਰਸਦ ਲੈਣੀ ਮੰਨ ਕੇ ਗੁਰਦੁਆਰਾ ਤੇ ਸੰਬੰਧਤ ਜ਼ਮੀਨ ਕਮੇਟੀ ਦੇ ਹਵਾਲੇ ਕਰ ਦਿਤੇ ਸਨ। ਜ਼ਮੀਨ ਦਾ ਇੰਤਕਾਲ ਭੀ ਡਿਪਟੀ ਕਮਿਸ਼ਨਰ ਲਾਹੌਰ ਨੇ ਕਮੇਟੀ ਦੇ ਨਾਮ ਕਰ ਦਿਤਾ ਸੀ ਪਰੰਤੂ ਮਹੰਤ ਨੂੰ ਇਸ ਫੈਸਲੇ ਤੋਂ ਮੁਕਰਵਾ ਕੇ ਗੁਰਦੁਆਰੇ ਦੇ ਮੈਨੇਜਰ ਸ: ਜਗਤ ਸਿੰਘ ਅਤੇ ਕੁਝ ਹੋਰ ਗੁ: ਮੁਲਾਜ਼ਮਾਂ ਦੇ ਉਲਟ ਦਾਹਵਾ ਦਾਇਰ ਕਰਾ ਦਿਤਾ ਗਿਆ, ਅਤੇ ਮੈਨੇਜਰ ਸਮੇਤ ੧੧ ਸਿੰਘਾਂ ਨੂੰ, ੭ ਦਸੰਬਰ ੧੯੨੩ ਨੂੰ ਗ੍ਰਿਫਤਾਰ ਕੀਤਾ ਗਿਆ। ੨ ਜਨਵਰੀ ੧੯੨੪ ਨੂੰ ਜਦੋਂ ਕੁਝ ਅਕਾਲੀ ਸਿੰਘ ਨਵੇਂ ਕਾਸ਼ਤਕਾਰਾਂ ਨੂੰ ਜ਼ਮੀਨ ਦਾ ਕਬਜ਼ਾ ਦਿਵਾਉਣ ਗਏ ਤਾਂ ਉਨ੍ਹਾਂ ਸਾਰੇ ੩੪ ਆਦਮੀਆਂ ਨੂੰ ਭੀ ਗ੍ਰਿਫਤਾਰ ਕਰ ਲਿਆ। ਇਸ ਤੇ ੫ ਜਨਵਰੀ, ੧੯੨੪ ਤੋਂ ਰੋਜ਼ਾਨਾ ੨੫ ਸਿੰਘਾਂ ਨੂੰ ਜ਼ਮੀਨ ਦਾ ਕਬਜ਼ਾ ਲੈਣ ਹਿਤ ਭੇਜਿਆ ਜਾਣ ਲਗਾ ਅਤੇ ਇਸ ਤਰ੍ਹਾਂ ਭਾਈ ਫੇਰੂ ਦਾ ਮੋਰਚਾ ਸ਼ੁਰੂ ਹੋ ਗਿਆ।

ਏਥੇ ਫੜੇ ਹਰ ਜਥੇ ਦਾ ਥਾਂ ਤੇ ਹੀ ਇਕੋ ਦਿਨ ਦਾ ਸੰਖੇਪ ਮੁਕਦਮਾ (ਸਮਰੀ ਟ੍ਰਾਇਲ) ਕਰਕੇ ਦੋ-ਦੋ ਸਾਲ ਦੀ ਕੈਦ ਬਾਮੁਸ਼ੱਕਤ ਬੋਲ ਦਿਤੀ ਜਾਂਦੀ ਅਤੇ ਮੁਲਤਾਨ ਜੇਲ ਨੂੰ ਭੇਜ ਦਿਤਾ ਜਾਂਦਾ। ਇਸ ਜੇਲ੍ਹ ਅੰਦਰ ਸਿੰਘਾਂ ਨਾਲ ਜੋ ਬੀਤਦੀ ਉਸ ਦਾ ਵੰਨਗੀ ਮਾਤਰ ਜ਼ਿਕਰ ਭਾਈ ਸੰਤੋਖ ਸਿੰਘ ਦੀ ਜ਼ਬਾਨੀ ਇਉਂ ਹੈ। (ਇਹ ਭਾਈ ਸੰਤੋਖ ਸਿੰਘ ਪਹਿਲੋਂ ਜੈਤੋ ਜਾਣ ਇਕ ਜਥੇ ਨਾਲ ਗਿਆ ਸੀ ਅਤੇ ਕਈ ਦਿਨ ਦੇ ਪੈਦਲ ਸਫਰ ਪਿਛੋਂ ਜਦੋਂ ਬਾਵਲ ਤੋਂ ਅੰਮ੍ਰਿਤਸਰ ਪੁਜਾ ਤਾਂ ਭਾਈ ਫੇਰੂ ਦੇ ਇਕ ਜਥੇ ਵਿਚ ਜਾ ਰਲਿਆ, ਜਿਥੋਂ ਦੋ ਸਾਲ ਦੀ ਸਜ਼ਾ ਮਿਲਣ ਤੇ ਮੁਲਤਾਨ ਜੇਲ੍ਹ ਵਿਚ ਭੇਜਿਆ ਗਿਆ। ਇਸ ਨੇ ਆਪਣਾ ਨਾਮ ਬਾਗੀ ਸਿੰਘ ਦਸਿਆ ਹੋਇਆ ਸੀ) 'ਮੁਲਤਾਨ ਜੇਲ੍ਹ ਵਿਚ ਪੁਜਦੇ ਹੀ ਮੈਨੂੰ ਤੇ ਭਾਈ ਸੋਹਣ ਸਿੰਘ ਨੂੰ ਵਖਰਾ ਕਰ ਲਿਆ ਗਿਆ ਅਤੇ ਲਗਾਤਾਰ ਛੇ ਘੰਟੇ ਦੋਨੋਂ ਬਾਹਾਂ ਉਪਰ ਸਿਧੀਆਂ ਅਤੇ ਪੈਰਾਂ ਵਿਚਾਲੇ ਢਾਈ ਤਿੰਨ ਫੁਟ ਦਾ ਫਾਸਲਾ ਰਖਕੇ ਖੜਾ ਰਖਿਆ ਗਿਆ। ਰਤਾ ਭਰ ਢਿਲਿਆਈ ਹੋਣ ਪਰ ਕੰਡ ਪਿਛੇ ਪੇਟੀਆਂ ਦੀ ਮਾਰ ਕੀਤੀ ਜਾਂਦੀ। ਉਪਰੰਤ ਡੰਡਾ ਬੇੜੀ (ਦੋਹਾਂ ਪੈਰਾਂ ਵਿਚਾਲੇ ਇਕ ਫੁਟ ਲੋਹੇ ਦਾ ਡੰਡਾ ਦੇਕੇ ਪੋਖੜ ਪਾਉਣਾ) ਲਗ ਗਈ ਤੇ ਸਤ ਦਿਨ ਚਕੀ ਬੰਦ ਕੀਤਾ ਗਿਆ ਜਿੱਥੇ ਦਸ ਸੇਰ ਛੋਲੇ ਰੋਜ਼ਾਨਾ ਪੀਸਣੇ ਜਾਂ ਦੋ ਮਣ ਛੋਲੇ ਦਲਣੇ ਹੁੰਦੇ। ਡੰਡਾ-ਬੇੜੀ ਰਾਤ ਨੂੰ ਭੀ ਲਗੀ ਰਹਿੰਦੀ, ਜਿਸ ਕਰਕੇ ਪਾਸਾ ਪਰਤਣਾ ਕਠਨ ਹੁੰਦਾ। ਸਿਰਫ ਇਕ ਟਿੰਡ (ਦੋ ਸੇਰ) ਪਾਣੀ ਦੀ ਮਿਲਦੀ ਜਿਸ ਵਿਚੋਂ ਪੀਣਾ, ਅਤੇ ਟੱਟੀ ਪਿਸ਼ਾਬ, ਜੋ ਅੰਦਰੇ ਹੀ ਕਰਨਾ ਹੁੰਦਾ, ਦੀ ਲੋੜ ਸਾਰਨੀ ਹੁੰਦੀ। ਇਕ ਦਿਨ ਸਾਨੂੰ ਸਾਮ੍ਹਣੇ ਖੜਾ ਕਰਕੇ ਇਕ ਇਖਲਾਕੀ ਕੈਦੀ ਨੂੰ ਤੀਹ ਬੈਂਤ ਚਿਤੜਾਂ ਪਰ ਮਾਰੇ ਗਏ। ਉਸਦੇ ਕੰਡਾਂ ਕਰਕੇ ਹੱਥ ਪੈਰ ਲੱਕ ਤੇ ਸਿਰ ਬਧੇ ਹੋਏ ਸਨ ਅਤੇ ਇਕ ਉਂਗਲ ਜਿਤਨੀ ਚੌੜੀ ਥਾਂ ਉਪਰ ਵਾਰ ਵਾਰ ਬੈਂਤ ਪੈਂਦੀ ਸੀ। ਉਸ ਦਾ ਖੂਨ ਗਿਟਿਆਂ ਤਕ ਵਗਦਾ ਸੀ। ਇਕ ਹੋਰ ਦਿਨ ਦੋ ਅਕਾਲੀਆਂ ਨੂੰ, ਜਿਨ੍ਹਾਂ ਇਕ ਕੈਦੀ

ਨੰਬਰਦਾਰ ਨੂੰ ਇਕ ਸਿਖ ਕੈਦੀ ਬੱਚੇ ਨੂੰ ਮਾਰਨ ਤੋਂ ਗੁਸਾ ਖਾ ਕੇ ਚਪੇੜ ਮਾਰੀ ਸੀ, ਰੁੱਖ ਨਾਲ ਪੁਠਾ ਲਟਕਾਇਆ ਗਿਆ (ਉਸ ਸਮੇਂ ਲਗਪਗ ੬੦੦ ਅਕਾਲੀ ਕੈਦੀ ਕਤਾਰਾਂ ਬਧੀ ਸਾਮ੍ਹਣੇ ਖੜੇ ਕੀਤੇ ਗਏ ਸਨ) ਅਤੇ ਚਾਬਕ ਮਾਰਨੇ ਸ਼ੁਰੂ ਹੋਏ, ਇਥੋਂ ਤਕ ਕਿ ਉਨ੍ਹਾਂ ਵਿਚੋਂ ਇਕ ਤਾਂ ਥਾਂ ਹੀ ਮਰ ਗਿਆ ਅਤੇ ਦੂਜੇ ਮਰਣਹਾਕੇ ਹੋਏ ਨੂੰ ਹਸਪਤਾਲ ਭੇਜਿਆ ਗਿਆ।

ਲਾਭ ਸਿੰਘ ਨਾਂ ਦੇ ਇਕ ਅਕਾਲੀ ਨੂੰ, ਦੋ ਸਿਪਾਹੀਆਂ ਨੇ ਸਾਡੇ ਸਾਮ੍ਹਣੇ ਦੋਹਾਂ ਵੰਨੋ ਦਾੜ੍ਹੇ ਤੋਂ ਫੜ ਕੇ ਜ਼ਮੀਨ ਪਰ ਘਸੀਟਿਆ। ਜੇਲ੍ਹ ਦੇ ਹਸਪਤਾਲ ਦਾ ਡਾਕਟਰ ਅਕਾਲੀਆਂ ਨੂੰ ਬਹੁਤ ਤੰਗ ਕਰਦਾ ਤੇ ਕਹਿੰਦਾ ਹੁੰਦਾ ਸੀ ਮੈਂ ਚੰਦੂ ਸੁਆਹੀ ਦੇ ਖਾਨਦਾਨ ਵਿਚੋਂ ਹਾਂ ਅਤੇ ਸਿਖਾਂ ਪਾਸੋਂ ਆਪਣੇ ਵਡਕੇ ਦਾ ਬਦਲਾ ਲੈਣਾ ਹੈ। ਇਸੇ ਤਰ੍ਹਾਂ ਹਸ਼ਮਤ ਅਲੀ ਦਰੋਗਾ ਕਹਿੰਦਾ ਸੀ, ਮੇਰੇ ਪੜਦਾਦੇ ਨੂੰ ਸਿਖ ਰਾਜ ਸਮੇਂ ਕਾਠ ਮਾਰ ਦਿਤਾ ਗਿਆ ਸੀ, ਮੈਨੂੰ ਉਸ ਦਾ ਬਦਲਾ ਲੈਣ ਦਾ ਮੌਕਿਆ ਮਿਲਿਆ ਹੈ। ਜਦੋਂ ਜਾਨ ਮੋਨਾਰਡ ਜੇਲ੍ਹ ਦੇ ਮੁਲਾਹਜੇ ਲਈ ਆਇਆ ਤਾਂ ਸਾਰੇ ਅਕਾਲੀਆਂ ਨੂੰ ਕਤਾਰਾਂ ਵਿਚ ਬਿਠਾ ਕੇ ਕਿਹਾ ਗਿਆ ਕਿ ਸਾਹਿਬ ਦੇ ਆਉਣ ਪਰ ਸਭ ਸਿਧੇ ਹੱਥ ਅਗੇ ਵਧਾ ਕੇ ਰਖੋ (ਜਿਸ ਤਰ੍ਹਾਂ ਭਿਛਿਆ ਲੈਣ ਲਈ ਹੱਥ ਅਗੇ ਕਰੀਦੇ ਹਨ) ਕਤਾਰ ਵਿਚ ਮੇਰਾ ਤੀਜਾ ਨੰਬਰ ਸੀ। ਮੈਂ ਹੱਥ ਮੂਧੇ ਕਰ ਦਿਤੇ ਜਿਸ ਪਰ ਮੈਨੂੰ ਉਸ ਦੇ ਸਾਮ੍ਹਣੇ ਹੀ ਚਾਬਕਾਂ ਨਾਲ ਬਹੁਤ ਮਾਰਿਆ ਗਿਆ। ਇਸੇ ਤਰ੍ਹਾਂ ਕਈ ਹੋਰ ਅਕਾਲੀਆਂ ਨੂੰ ਭੀ ਚਾਬਕ ਮਾਰੇ ਗਏ ਫਿਰ ਸਾਰੇ ਸਿੰਘਾਂ ਨੇ ਹਥ ਪਿਛੇ ਕਰ ਲਏ, ਅਖੀਰ ਜਾਨ ਮੋਨਾਰਡ ਉਥੋਂ ਵਾਪਸ ਪਰਤ ਗਿਆ।

ਹਰ ਅਕਾਲੀ ਕੈਦੀ ਲਈ ਜ਼ਰੂਰੀ ਸੀ ਕਿ ਹਰ ਰੋਜ਼ ੧੯ ਸੇਰ ਕਣਕ ਜਾਂ ੧੦ ਸੇਰ ਛੋਲੇ ਪੀਸੇ ਜਾਂ ੧੨ ਅਕਾਲੀ ਕੋਹਲੂ ਗੇੜ ਕੇ ਤਿੰਨ ਘਾਣੀਆਂ ਤੇਲ ਦੀਆਂ ਕਢਣ। ਅਜੇਹਾ ਕਰਨ ਲਈ ਦੋ ਸਿੰਘਾਂ ਦੇ ਗਲ ਵਿਚ ਬੈਲਾਂ ਵਾਂਗ ਪੰਜਾਲੀ ਪਾਈ ਜਾਂਦੀ ਅਤੇ ਚਾਰ ਗਾਧੀ ਗੇੜਦੇ, ਜਾਂ ਬੰਬਾਂ ਗੇੜ ਕੇ ਜੇਲ੍ਹ ਦੀ ਟੈਂਕੀ ਭਰਨੀ ਹੁੰਦੀ ਜਾਂ ਦਸ ਸੇਰ ਮੁੰਜ ਕੁਟ ਕੇ ਵਾਲਾਂ ਸਮਾਨ ਬਾਰੀਕ ਕਰਨੀ ਜਾਂ ਅੱਧ ਸੇਰ ਬਰੀਕ ਵਾਣ ਵਟਣਾ ਹੁੰਦਾ। ਮੁਸ਼ੱਕਤ ਕਰਨ ਵਾਲਿਆਂ ਉਪਰ ਸਿਪਾਹੀ ਜਾਂ ਕੈਦੀ ਨੰਬਰਦਾਰ ਖੜੇ ਹੁੰਦੇ, ਜੋ ਰਤਾ ਜਿਤਨੀ ਢਿਲਿਆਈ ਹੋਣ ਤੇ ਪਟਾਕ ਪੇਟੀ ਦਾ ਬਕਲ ਮਾਰਦੇ।'

ਅਕਾਲੀ ਕੈਦੀਆਂ ਨਾਲ ਅਜੇਹਾ ਵਰਤਾਓ ਹਰ ਜੇਲ੍ਹ ਵਿਚ ਕੀਤਾ ਜਾਂਦਾ ਸੀ। ਇਕੱਲੇ ਭਾਈ ਫੇਰੂ ਦੇ ਮੋਰਚੇ ਵਿਚ ੧੯੨੪ ਵਿਚ ਪੰਜ ਹਜ਼ਾਰ ਦੇ ਕਰੀਬ ਸਿੰਘ ਕੈਦ ਹੋਏ।

ਪਹਿਲੀ ਕਮੇਟੀ ਦੇ ਫੜੇ ਜਾਣ ਮਗਰੋਂ ਨਵੀਂ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਕਰ ਲਈ ਗਈ ਸੀ, ਪਰੰਤੂ ਜਦੋਂ ਇਸ ਦੀ ਇਕਤਰਤਾ ੭ ਜਨਵਰੀ ੧੯੨੪ ਨੂੰ ਸ੍ਰੀ ਅਕਾਲ ਤਖਤ ਸਾਹਿਬ ਉਪਰ ਹੋ ਰਹੀ ਸੀ ਤਾਂ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ, ਆਈ. ਜੀ. ਪੁਲਸ ਸੀ. ਆਈ. ਡੀ. ਅਤੇ ਪੋਲੀਸ ਗਾਰਦ ਸਮੇਤ ਉਥੇ ਪੁਜਕੇ ਕਮੇਟੀ ਦੇ ਮੈਂਬਰਾਂ ਦੀ ਗ੍ਰਿਫਤਾਰੀ ਦਾ ਹੁਕਮ ਦਿਤਾ, ਜਿਸ ਤੇ ੬੨ ਮੈਂਬਰਾਂ ਨੇ ਆਪਣੇ ਆਪ ਨੂੰ ਗ੍ਰਿਫਤਾਰੀ ਲਈ ਪੇਸ਼ ਕੀਤਾ ਅਤੇ ਸਾਰੇ ਅੰਮ੍ਰਿਤਸਰ ਜੇਲ੍ਹ ਅੰਦਰ ਡੱਕੇ ਗਏ। ਇਨ੍ਹਾਂ ਦੇ ਖਿਲਾਫ ੨੩ ਜਨਵਰੀ, ੧੯੨੪ ਨੂੰ ਓਹੀ, ਬਾਦਸ਼ਾਹ ਦੇ ਵਿਰੁਧ ਬਗਾਵਤ ਦਾ ਮੁਕਦਮਾ ਪੇਸ਼ ਹੋਇਆ ਜਿਸਦਾ ਫੈਸਲਾ ੨੯ ਮਾਰਚ ੧੯੨੪ ਨੂੰ ਸੁਣਾਉਂਦੇ ਹੋਏ ਅਦਾਲਤ ਵਲੋਂ ਵਡੀ ਉਮਰ ਵਾਲਿਆਂ ਨੂੰ ਇਕ-ਇਕ ਸਾਲ ਦੀ ਕੈਦ ਤੇ ਪੰਜ ਪੰਜ ਸੌ ਰੁਪੇ ਜੁਰਮਾਨਾ ਅਤੇ ਬਾਕੀਆਂ ਨੂੰ ਦੋ-ਦੋ ਸਾਲ ਦੀ ਕੈਦ ਤੇ ੫੦੦ ਰੁਪਏ ਜੁਰਮਾਨਾ ਸੁਣਾਏ ਗਏ।

੧੫ ਸਤੰਬਰ, ੧੯੨੩ ਤੋਂ ੨੫ ਸਿੰਘ ਰੋਜ਼ਾਨਾ ਜੈਤੋ ਅਤੇ ੫ ਜਨਵਰੀ, ੧੯੨੪ ਤੋਂ
ਪੰਝੀ ਹੋਰ ਰੋਜ਼ਾਨਾ ਭਾਈ ਫੇਰੂ ਜਾ ਰਹੇ ਸਨ। ਲਗਪਗ ਸਾਰੇ ਪੰਥਕ ਮੁਖੀ ੧੩ ਅਕਤੂਬਰ
੧੯੨੩ ਨੂੰ ਸ਼੍ਰੋਮਣੀ ਕਮੇਟੀ ਵਾਲੇ ਜਿਥੇ ਫੜੇ ਗਏ ਸਨ ਉੱਥੇ ਉਸ ਤੋਂ ਪਿਛੋਂ ਦੂਜੀ ਸ਼੍ਰੋਮਣੀ
ਕਮੇਟੀ ਭੀ ੭ ਜਨਵਰੀ ਨੂੰ ਫੜੀ ਗਈ ਸੀ। ਇਸ ਤਰ੍ਹਾਂ ਪੰਥ ਦੇ ਚੋਣਵੇਂ ੧੧੦ ਲੀਡਰ ਅੰਦਰ
ਜਾ ਚੁਕੇ ਸਨ ਅਤੇ ੨੪ ਜਨਵਰੀ ਨੂੰ ਸ਼੍ਰੋਮਣੀ ਕਮੇਟੀ ਦੇ ਦਫਤਰ ਦੀ ਤਲਾਸ਼ੀ ਕਰਕੇ ਸਾਰੇ
ਜ਼ਰੂਰੀ ਕਾਗਜ਼-ਪਤਰ ਵੀ ਕਬਜ਼ੇ ਵਿਚ ਕਰ ਲਏ ਗਏ ਸਨ। ਸਭ ਲੋਕ ਅਤੇ ਸਰਕਾਰ ਭੀ
ਇਹੋ ਸਮਝੀ ਬੈਠੀ ਸੀ ਕਿ ਹੁਣ ਇਹ ਲਹਿਰ ਦਬ ਜਾਏਗੀ, ਕਿਉਂਕਿ ਇਸ ਨੂੰ ਚਾਲੂ ਰਖਣ
ਵਾਲਾ ਕੋਈ ਮੁਖੀ ਬਾਹਰ ਨਹੀਂ ਸੀ। ਪਰ ਜਿਸ ਤਰ੍ਹਾਂ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸ੍ਰੀ
ਸੁੰਦਰਮ, ਸਬ ਐਡੀਟਰ, ਅਖਬਾਰ 'ਇਨਡੀਪੈਂਡੈਂਟ', ਅਲਾਹਬਾਦ ਦੇ ਸਵਾਲ ਕਰਨ ਪਰ ਇਕ
ਅਕਾਲੀ ਨੇ ਜਵਾਬ ਦਿਤਾ ਸੀ ਕਿ 'ਪ੍ਰਧਾਨ ਅਤੇ ਕਮੇਟੀ ਸਾਰੇ ਰਬੀ ਹੁਕਮ ਦੀ ਕਾਰ ਕਰਦੇ
ਹਨ, ਮੈਂਬਰ ਭਾਵੇਂ ਕੋਈ ਭੀ ਹੋਣਗੇ ਫੈਸਲੇ ਉਹੀ ਹੋਣਗੇ ਜੈਸਾ ਅਕਾਲ ਪੁਰਖ ਦਾ ਹੁਕਮ
ਹੋਵੇਗਾ... ਸਾਨੂੰ ਪਤਾ ਹੈ ਕਿ ਹੁਣ ਵੀ ਜਿਸ ਕਿਸੇ ਨੂੰ ਭੀ ਪ੍ਰਧਾਨ ਬਣਾਇਆ ਜਾਵੇਗਾ,
ਵਾਹਿਗੁਰੂ ਉਸ ਨੂੰ ਕੰਮ ਦੀ ਸੂਝ ਬੂਝ ਦੇ ਦੇਵੇਗਾ', ਇਸ ਮੋਰਚੇ ਨੂੰ ਸੇਧ ਦੇਣ ਪਿਛੇ ਭੀ ਕੋਈ
ਗੁਪਤ ਸਮਰੱਥਾ ਕੰਮ ਕਰਦੀ ਸੀ।

ਇਹ ਲਹਿਰ ਕਿਸੇ ਖਾਸ ਬੰਦੇ ਜਾਂ ਕੁਝ ਬੰਦਿਆਂ ਦੇ ਸਿਰ ਤੇ ਨਹੀਂ ਚਲ ਰਹੀ ਸੀ
ਨਾ ਕਦੀ ਅਜੇਹਾ ਖਿਆਲ ਹੀ ਕਰਨਾ ਚਾਹੀਦਾ ਹੈ ਕਿ ਕਿਸੇ ਖਾਸ ਮਨੁਖ ਬਿਨਾਂ ਕੋਈ ਲਹਿਰ
ਫੇਲ੍ਹ ਹੋ ਜਾਂਦੀ ਹੈ। ਜਿਸ ਲਹਿਰ ਦਾ ਆਧਾਰ ਸਚ ਹੈ, ਜੋ ਕਿਸੇ ਅਸੂਲ ਤੇ ਟਿਕੀ ਹੈ, ਉਸ
ਨੂੰ ਜਿਉਂਦੇ ਰਖਣ ਲਈ ਉਸ ਅਸੂਲ ਦੀ ਹੋਂਦ ਅਤੇ ਉਸ ਪਰ ਦ੍ਰਿੜ ਵਿਸ਼ਵਾਸ ਆਪਣੇ
ਆਪ ਵਿਚ ਹੀ ਕਾਫੀ ਹੁੰਦੇ ਹਨ। ਇਹ ਠੀਕ ਹੈ ਕਿ ਕਣਕ ਨਾਲ ਘੁਣ ਦੇ ਪਿਸ ਜਾਣ,
ਵਾਂਗ ਅਸੂਲ ਦੀ ਬਹਾਲੀ ਲਈ ਕਈ ਬੇਦੋਸ਼ਿਆਂ ਦਾ ਘਾਣ ਹੋ ਜਾਂਦਾ ਹੈ, ਅਤੇ ਇਹੋ ਜੀਵਨ
ਦੀ ਟ੍ਰੈਜਿਡੀ ਹੈ ਕਿ ਝੂਠ ਨੂੰ ਮਾਰਨ ਲਈ ਸੱਚ ਦਾ ਕੁਝ ਹਿਸਾ ਭੀ ਨਸ਼ਟ ਹੋ ਜਾਂਦਾ ਹੈ, ਪਰ
ਐਸੀ ਟ੍ਰੈਜਿਡੀ ਦਾ ਹੋਣਾ ਹੀ ਸਰਬ ਸਮਰੱਥ ਹੋਂਦ ਦੀ ਸਥਿਰਤਾ ਦਾ ਸਬੂਤ ਹੈ। ਇਹ ਭੀ
ਕਾਦਰ ਦੀ ਕੁਦਰਤ ਦਾ ਨਿਯਮ ਹੈ ਕਿ ਜਦੋਂ ਜ਼ੁਲਮ, ਧੱਕਾ, ਅਨਿਆਂ, ਬੇਈਮਾਨੀ, ਅਤੇ
ਭ੍ਰਿਸ਼ਟਾਚਾਰ ... ਬੁਰੱਪਜ਼ਨ ਸਿਖਰ ਨੂੰ ਛੋਹ ਲੈਣ ਤਾਂ ਸ਼ਕਤੀਵਾਨ ਹੋਂਦ ਆਪਣੀ ਸ਼ਕਤੀ ਨਿਗੁਣੇ ਜਿਹੇ ਬੰਦਿਆਂ
ਵਿਚ ਪਾਕੇ, ਉਨ੍ਹਾਂ ਨੂੰ ਸਚ ਦੀ ਬਹਾਲੀ ਲਈ ਵਰਤ ਲੈਂਦੀ ਹੈ, ਵਰਨਾ ਸਾਧਾਰਨ ਮੇਹਨਤ
ਮਜ਼ਦੂਰੀ ਕਰਨ ਤੇ ਹਲ ਵਾਹੁਣ ਵਾਲੇ, ਦੁਕਾਨਾਂ ਪਰ ਤਕੜੀ ਤੋਲਣ ਵਾਲੇ ਜਾਂ ਮੇਜ਼ਾਂ ਪਰ
ਬੈਠ ਕਲਮ ਘਸਾਉਣ ਵਾਲੇ ਬੰਦਿਆਂ ਲਈ ਗੁਰੂ ਕੇ ਬਾਗ ਦੇ ਰਸਤੇ ਵਿਚ ਸੁਮਾਂ ਵਾਲੀਆਂ
ਡਾਂਗਾਂ ਦੀ ਅਸਹਿ ਮਾਰ-ਕੁਟਾਈ, ਤੇ ਜੇਲ੍ਹਾਂ ਦੀਆਂ ਅਕਹਿ ਸਖਤੀਆਂ ਸਹਿਣਾ ਅਤੇ ਵਰ੍ਹਦੀ
ਗੋਲੀ ਸਾਮ੍ਹਣੇ ਬੇਤਹਾਸ਼ਾ ਛਾਤੀ ਤਾਣੇ ਵਧਦੇ ਜਾਣਾ ਕਿਸ ਤਰ੍ਹਾਂ ਸੰਭਵ ਹੋ ਸਕਦਾ ਹੈ। ਸਮੁਚਾ
ਸਿੱਖ ਇਤਿਹਾਸ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਜਦੋਂ ਵੀ ਸਿੱਖਾਂ ਨੇ ਸੱਚ ਧਰਮ ਤੇ
ਆਜ਼ਾਦੀ ਦੀ ਖਾਤਰ ਆਪਣੀ ਜਾਨ ਤਲੀ ਤੇ ਰਖੀ, ਵਾਹਿਗੁਰੂ ਵਲੋਂ ਉਨ੍ਹਾਂ ਨੂੰ ਸੜ-ਮਰਨ
ਅਤੇ ਅਜਰ ਮੁਸੀਬਤਾਂ ਸਹਿ ਗੁਜਰਨ ਦੀ ਸ਼ਕਤੀ ਪ੍ਰਾਪਤੀ ਹੁੰਦੀ ਰਹੀ, ਨਹੀਂ ਤਾਂ ਕੌਣ ਹੈ ਜੋ
ਮਨੁਖੀ ਸਰੀਰ ਅਤੇ ਦਿਲ ਰਖਦਾ ਹੋਇਆ ਹਸਦਾ-ਹਸਦਾ ਚਰਖੜੀ ਚੜ ਕੇ ਤੂੰਬਾਂ-ਤੂੰਬਾਂ
ਉਡਣਾ, ਖੋਪਰੀ ਜਾਂ ਬੰਦ ਬੰਦ ਕਟਵਾ ਲੈਣਾ, ਪਾਣੀ ਵਿਚ ਖਉਲੇ ਜਾਣਾ ਤੇ ਆਰੇ ਥੱਲੇ ਚੀਰੇ

ਜਾਣਾ ਮੰਨ ਲਵੇ । ਛੇ ਤੇ ਅੱਠ ਸਾਲਾਂ ਦੀ ਉਮਰ ਵਿਚ ਕੰਧਾਂ ਵਿਚ ਚਿਣ ਜਾਣ ਪਰ ਅਡੋਲ ਟਿਕੇ ਰਹਿਣ ਦਾ ਕਰਤਵ, ਈਸ਼ਵਰੀ ਸਤੱਯਾ ਮਿਲੇ ਬਿਨਾਂ ਸੋਚਿਆ ਭੀ ਨਹੀਂ ਜਾ ਸਕਦਾ। ਸੋ ਇਹ ਮੰਨਣਾ ਪਵੇਗਾ ਕਿ ਅਕਾਲੀ ਲਹਿਰ ਅੰਦਰ ਦਿੱਤੀਆਂ ਸਾਰੀਆਂ ਕੁਰਬਾਨੀਆਂ ਕਿਸੇ ਗੁਪਤ ਸੇਧ (Direction) ਬਿਨਾ ਸੰਭਵ ਨਹੀਂ ਸਨ। ਇਸ ਛੋਟੀ ਜਹੀ ਕੌਮ ਦੇ ੧੧੦ ਸਰਕਰਦਾ ਆਦਮੀ ਜੇਲ੍ਹਾਂ ਵਿਚ ਡਕੇ ਹੋਣ ਅਤੇ ਕੌਮ ਨੂੰ ਸਹੀ ਲੀਡ ਦੇਣ ਵਾਲਾ ਕੋਈ ਬੰਦਾ ਪਰਤਖ ਦੀਹਦਾ ਨਾ ਹੋਵੇ, ਜਿਸ ਦੀਆਂ ਦੋਵੇਂ ਮੁਖੀ ਜਥੇਬੰਦੀਆਂ ਖਿਲਾਫ ਕਾਨੂੰਨ ਜਮਾਤਾਂ ਕਰਾਰ ਦਿਤੀਆਂ ਗਈਆਂ ਹੋਣ, ਜਿਸ ਦਾ ਮਥਾ ਸਮੁਚੇ ਦੇਸ਼ ਦੀ ਉਸ ਸਰਕਾਰ ਨਾਲ ਲਗਾ ਹੋਵੇ ਜਿਸ ਨੂੰ ਮਾਣ ਹੋਵੇ ਕਿ ਉਸ ਦੇ ਰਾਜ ਅੰਦਰ ਸੂਰਜ ਡੁਬਦਾ ਹੀ ਨਹੀਂ, ਜਿਸ ਨੇ ਇਹ ਤਹਈਆ ਕੀਤਾ ਹੋਵੇ ਕਿ ਸਿਖਾਂ ਨੂੰ ਕਦੀ ਨਾ ਭੁਲਣ ਵਾਲਾ ਸਬਕ ਸਿਖਾਉਣਾ ਹੈ ਤਾਕਿ ਇਹ ਮੁੜ ਕਦੀ ਸਿਰ ਨਾ ਚੁਕਣ। ਜਿਸ ਕੌਮ ਨੇ ਦੋ ਕਰੜੇ ਮੁਹਾਜ਼ਾਂ ਤੇ ਸਰਕਾਰ ਨਾਲ ਟਕਰਨਾ ਮਿਥ ਲਿਆ ਹੋਵੇ, ਅਜੇਹੀ ਕੌਮ ਅਗਰ ਆਪਣੇ ਮਿਥੇ ਟੀਚੇ ਵਿਚ ਸਫਲ ਹੋ ਜਾਵੇ ਤਾਂ ਇਸ ਵਿਚ ਵਾਹਿਗੁਰੂ ਦੀ ਕੋਈ ਅਲੌਕਕ ਸ਼ਕਤੀ ਜਾਂ ਰਮਜ਼ ਹੀ ਕੰਮ ਕਰਦੀ ਹੁੰਦੀ ਹੈ।

## ਸ਼ਹੀਦੀ ਜਥਾ

ਭਾਈ ਫੇਰੂ ਅਤੇ ਜੈਤੋ ਨੂੰ ਹਰ ਰੋਜ਼ ਪੰਝੀ-ਪੰਝੀ ਸਿੰਘ ਭੇਜਦੇ ਰਹਿਣ ਪਰ ਇਸ ਤੋਂ ਕੋਈ ਸੰਤੋਸ਼ਜਨਕ ਸਿੱਟਾ ਨਿਕਲਦਾ ਨਜ਼ਰ ਨ ਆਉਣ ਤੇ ਇਸਨੇ ਕੌਮ ਨੂੰ ਡੂੰਘੇਰੀ ਸੋਚ ਵਿਚ ਪਾ ਦਿਤਾ। ਭਾਵੇਂ ਕੌਮ ਦੀ ਜਥੇਬੰਦੀ ਦਾ ਹਰ ਸਿਖ ਹਿਰਦੇ ਵਿਚ ਸਤਕਾਰ ਏਨਾ ਮਜ਼ਬੂਤ ਸੀ ਕਿ ਵਰ੍ਹਿਆਂ ਬਧੀ ਭੀ ਇਹ ਮੋਰਚੇ ਚਾਲੂ ਰਖੇ ਜਾ ਸਕਦੇ ਸਨ ਅਤੇ ਸਮਾਂ ਪਾ ਕੇ ਅਜੇਹੀ ਹਾਲਤ ਪੈਦਾ ਕੀਤੀ ਜਾ ਸਕਦੀ ਸੀ ਕਿ ਗੁਰੂ ਕੇ ਬਾਗ ਦੇ ਮੋਰਚੇ ਵਾਂਙ ਸਰਕਾਰ ਇਥੇ ਭੀ ਗੋਡੇ ਟੇਕ ਦੇਵੇ ਪਰ ਬਹੁਤ ਲੰਮੀ ਪਈ ਗੱਲ ਵਿਚ ਆਮ ਤੌਰ ਉਹ ਜੋਸ਼ ਨਹੀਂ ਰਿਹਾ ਕਰਦਾ ਜੋ ਸ਼ੁਰੂ ਵਿਚ ਹੁੰਦਾ ਹੈ। ਇਸ ਤੋਂ ਇਲਾਵਾ ਸਿਖ ਸੁਭਾਉ ਭੀ ਬਹੁਤ ਲੰਮੀ ਉਡਾਰੀ ਵਾਲਾ ਨਹੀਂ ਬਲਕਿ ਤੱਤ-ਫਟ ਨਿਸ਼ਾਨੇ ਤੇ ਪੁਜਣ ਦਾ ਆਦੀ ਹੈ। ਇਸ ਲਈ ਇਹ ਫੈਸਲਾ ਕੀਤਾ ਗਿਆ ਕਿ ਪੰਝੀ ਦੀ ਬਜਾਏ ਪੰਜ-ਪੰਜ ਸੌ ਦੇ ਜੱਥੇ ਗੁ: ਗੰਗਸਰ ਜੈਤੋ ਭੇਜੇ ਜਾਣ ਅਤੇ ਪਹਿਲਾ 'ਸ਼ਹੀਦੀ ਜੱਥਾ' ੨੧ ਫਰਵਰੀ ੧੯੨੪ ਨੂੰ ਜੈਤੋ ਪੁਜੇ ਅਤੇ ਗੁਰਦੁਆਰੇ ਤੇ ਕਬਜ਼ਾ ਕਰਕੇ ਅਖੰਡ ਪਾਠ ਅਰੰਭ ਕਰੇ (ਗੁ: ਜਨਮ ਅਸਥਾਨ ਨਨਕਾਣਾ ਸਾਹਿਬ ਦੀ ਸ਼ਹੀਦੀ ਮਗਰੋਂ ਗੁਰਦੁਆਰੇ ਦਾ ਕਬਜ਼ਾ ਭੀ ੨੧ ਫਰਵਰੀ ੧੯੨੧ ਨੂੰ ਹੀ ਲਿਆ ਗਿਆ ਸੀ) ਸੋ, ੯ ਫਰਵਰੀ ਨੂੰ ਬਸੰਤ ਪੰਚਮੀ ਦੇ ਦਿਨ ਪੰਜ ਸੌ ਸਿੰਘਾਂ ਦਾ ਪਹਿਲਾ ਜੱਥਾ ਅਕਾਲ ਤਖਤ ਸਾਹਿਬ ਤੋਂ ਇਹ ਅਰਦਾਸਾ ਸੋਧ ਕੇ ਚਲਿਆ ਕਿ ਇਹ ਗੁ: ਗੰਗਸਰ ਵਿਚ ਅਖੰਡ ਪਾਠ ਕਰਨਗੇ ਅਤੇ ਐਸਾ ਕਰਨ ਹਿਤ ਜੋ ਵੀ ਮੁਸੀਬਤਾਂ ਸਹਿਣੀਆਂ ਪੈਣ, ਬਿਨਾਂ ਮੁਕਾਬਲਾ ਕੀਤੇ ਇਹ ਸਹਿਣਗੇ। ਜਥੇਦਾਰ ਸਾਹਿਬ ਅਕਾਲ ਤਖਤ ਵਲੋਂ ਇਨ੍ਹਾਂ ਨੂੰ ਮਨ, ਬਚਨ ਅਤੇ ਕਰਮ ਕਰਕੇ ਮੁਕਾਬਲਾ ਨਾ ਕਰਨ (ਨਾਨ-ਵਾਇਓਲੈਂਟ ਰਹਿਣ) ਦਾ ਹੁਕਮ ਦਿਤਾ ਗਿਆ ਸੀ ਜਿਸ ਦਾ ਪ੍ਰਣ ਲੈ ਕੇ ਇਹ ਤੁਰੇ ਸਨ।

ਜੱਥਾ ੯ ਤੋਂ ੨੦ ਫਰਵਰੀ ਤਕ ਪੈਦਲ ਕਈ ਪਿੰਡਾਂ ਵਿਚ ਪੜਾਅ ਕਰਦਾ ਹੋਇਆ ਜਾਂਦਾ ਸੀ। ਹਰ ਠਹਿਰਨ ਦੇ ਥਾਂ ਤੇ ਇਲਾਕੇ ਦੇ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਇਕਠੇ

ਹੁੰਦੇ, ਦੀਵਾਨ ਲਗਦੇ ਅਤੇ ਸੰਗਤਾਂ ਵਲੋਂ ਜਥੇ ਦੀ ਬੜੀ ਸੇਵਾ ਕੀਤੀ ਜਾਂਦੀ। ਸਰਕਾਰ ਵਲੋਂ ਕਈ ਪਿੰਡਾਂ ਵਿਚ, ਖਾਸ ਕਰਕੇ ਨਾਭਾ, ਪਟਿਆਲਾ, ਫਰੀਦਕੋਟ, ਸੰਗਰੂਰ ਦੇ ਰਾਜਾਂ ਅੰਦਰ ਜਥੇ ਦੀ ਆਉ ਭਗਤ ਕਰਨ ਤੋਂ ਲੋਕਾਂ ਨੂੰ ਰੋਕਿਆ ਜਾਂਦਾ ਬਲਕਿ ਕਈ ਥਾਈਂ ਪੁਲਸ ਪਿੰਡਾਂ ਨੂੰ ਘੇਰੇ ਵਿਚ ਲੈ ਕੇ ਲੋਕਾਂ ਨੂੰ ਜਥੇ ਪਾਸ ਜਾਣੋ ਭੀ ਰੋਕਣ ਦੇ ਜਤਨ ਕਰਦੀ। ਜੋ ਲੋਕ ਜਥੇ ਦੀ ਸੇਵਾ ਕਰਦੇ ਉਨ੍ਹਾਂ ਪਰ ਕਈ ਤਰ੍ਹਾਂ ਦੀ ਸਖਤੀ ਕੀਤੀ ਜਾਂਦੀ। ਦਸਿਆ ਜਾਂਦਾ ਹੈ ਕਿ ਜਥੇ ਦੇ ਪਹੁੰਚਣ ਸਮੇਂ ਪਿੰਡ ਫੂਲ ਦੇ ਸਾਰੇ ਗੇਟ ਬੰਦ ਕਰਕੇ ਪਹਿਰਾ ਲਗਾ ਦਿਤਾ ਗਿਆ ਸੀ ਕਿ ਕੋਈ ਵਸਨੀਕ ਪਿੰਡੋਂ ਬਾਹਰ ਜਾ ਕੇ ਜਥੇ ਦੀ ਸੇਵਾ ਨਾ ਕਰ ਸਕੇ। ਬਾਵਜੂਦ ਇਸ ਦੇ ਕਈ ਆਦਮੀ ਕੰਧ ਉਪਰੋਂ ਦੀ ਲੰਘ ਕੇ ਬਾਹਰ ਨਿਕਲ ਗਏ ਅਤੇ ਜਥੇ ਨੂੰ ਚਾਹ ਪਾਣੀ ਛਕਾਇਆ। ਜਥੇ ਦੇ ਚਲੇ ਜਾਣ ਪਿਛੋਂ ਇਨ੍ਹਾਂ ਦੇ ਸਤ ਅਠ ਮੁਖੀਆਂ ਦੀ ਪੇਸ਼ੀ ਹੋਈ ਅਤੇ ਉਨ੍ਹਾਂ ਵਿਚੋਂ ਹਰ ਇਕ ਨੂੰ ਜ਼ਮੀਨ ਪਰ ਮੂਧੇ ਮੂੰਹ ਲਿਟਾ ਕੇ ਉਸ ਦੇ ਹਥ ਪੈਰ ਤੇ ਲੱਕ ਨੂੰ ਰਸਿਆਂ ਨਾਲ ਬੰਨ ਦੇਣ ਮਗਰੋਂ ਗਰਦਨ ਉਪਰ ਲੋਹ ਦੀ ਮੋਟੀ ਲਠ ਰਖ ਕੇ ਦੋਹੀਂ ਪਾਸੀਂ ਦੋ ਆਦਮੀ ਲਠ ਤੇ ਚੜ੍ਹ ਕੇ ਏਨਾ ਦਬਾ ਪਾਇਆ ਕਿ ਉਹ ਵਾਰੀ ਵਾਰੀ ਤੜਫ ਤੜਫ ਕੇ ਮਰ ਗਏ। ਇਸੇ ਕਿਸਮ ਦੀਆਂ ਸਖਤੀਆਂ ਹੋਰ ਰਿਆਸਤੀ ਪਿੰਡਾਂ ਵਿਚ ਭੀ ਹੋਈਆਂ ਅਤੇ ਕਈਆਂ ਦੇ ਸੇਵਾ ਕਰਨ ਬਦਲੇ ਘਰ-ਘਾਟ ਜਾਇਦਾਦਾਂ ਜ਼ਬਤ ਕੀਤੀਆਂ ਗਈਆਂ ਅਤੇ ਰਿਆਸਤੋਂ ਹਮੇਸ਼ਾਂ ਲਈ ਕਢੇ ਗਏ।

ਜਥੇ ਦਾ ਆਖਰੀ ਪੜਾਅ ੨੦ ਫਰਵਰੀ ਨੂੰ ਫਰੀਦਕੋਟ ਦੇ ਪਿੰਡ ਬਰਗਾੜੀ ਵਿਚ ਸੀ। ੨੧ ਤਾਰੀਖ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਅਤੇ ਦੀਵਾਨ ਦੀ ਸਮਾਪਤੀ ਪਿਛੋਂ ਜਥੇ ਨੇ ਜੈਤੋਂ ਵਲ ਨੂੰ ਕੂਚ ਕੀਤਾ—ਜੈਤੋ ਏਥੋਂ ਪੰਜ ਛੇ ਮੀਲ ਸੀ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ, ਜਿਸ ਵਿਚ ਬੀਬੀਆਂ ਵੀ ਸ਼ਾਮਲ ਸਨ, ਜਥੇ ਦੇ ਦੋਹੀਂ ਲਾਮੀ ਪਿਛੇ ਜਾ ਰਹੀਆਂ ਸਨ। ਕਾਂਗਰਸੀ ਨੇਤਾ ਡਾਕਟਰ ਕਿਚਲੂ, ਪ੍ਰਿੰਸੀਪਲ ਗਿਡਵਾਨੀ ਅਤੇ ਨਿਊਯਾਰਕ ਟਾਈਮਜ਼ ਦੇ ਪ੍ਰਤੀਨਿਧ ਮਿ: ਜ਼ਿੰਮਦ, ਕਾਰ ਵਿਚ ਜਥੇ ਦੇ ਨਾਲ-ਨਾਲ ਜਾ ਰਹੇ ਸਨ। ਨਾਭਾ ਰਾਜ ਦੀ ਹੱਦ ਅੰਦਰ ਦਾਖਲ ਹੋਣ ਤੇ ਇਨ੍ਹਾਂ ਕਾਂਗਰਸੀ ਨੇਤਾਵਾਂ ਨੂੰ ਉਥੇ ਰੋਕ ਲਿਆ ਗਿਆ। ਜਥੇ ਦੇ ਅੱਗੇ ਪੰਜ ਸਿੰਘ ਨਿਸ਼ਾਨ ਸਾਹਿਬ ਉਠਾਏ ਜਾ ਰਹੇ ਸਨ ਅਤੇ ਜੱਥਾ ਚਾਰ-ਚਾਰ ਦੀਆਂ ਕਤਾਰਾਂ ਵਿਚ ਚਲ ਰਿਹਾ ਸੀ। ਜੱਥੇ ਦੇ ਵਿਚਾਲੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਪਾਲਕੀ ਸੀ। ਗੁਰਦੁਆਰਾ ਗੰਗਸਰ ਨੂੰ ਜਾਣ ਵਾਲੇ ਰਸਤੇ ਤੇ ਤਾਰਾਂ ਲਗੀਆਂ ਹੋਈਆਂ ਸਨ ਅਤੇ ਪੁਲਿਸ ਦਾ ਪਹਿਰਾ ਸੀ। ਗੁਰਦੁਆਰੇ ਦੇ ਪਾਸ ਹੀ ਕਿਲ੍ਹੇ ਤੇ ਮਸ਼ੀਨ ਗੰਨ੍ਹਾਂ ਬੀੜੀਆਂ ਹੋਈਆਂ ਸਨ ਅਤੇ ਹਰ ਕੰਨੇ ਫੌਜ ਤੇ ਪੁਲਿਸ ਬੰਦੂਕਾਂ ਸਿਧੀਆਂ ਕੀਤੇ ਖੜੀ ਸੀ। ਵਿਲਸਨ ਜਾਨਸਟਨ ਐਡ-ਮਨਿਸਟਰੇਟਰ ਤੇ ਹੋਰ ਅਫਸਰ ਮੌਜੂਦ ਸਨ। ਜਥਾ ਗੁ: ਟਿੱਬੀ ਸਾਹਿਬ ਤੋਂ ਹਾਲਾਂ ੧੫੦ ਕਦਮ ਪਿਛੇ ਸੀ ਕਿ ਇਕ ਯੂਰਪੀਨ ਅਫਸਰ ਨੇ ਜਥੇ ਨੂੰ ਅਗੇ ਵਧਣ ਤੋਂ ਰੋਕਿਆ ਤੇ ਕਿਹਾ ਕਿ ਵਧੋਗੇ ਤੇ ਗੋਲੀ ਚਲੇਗੀ। ਇਹ ਹੁਕਮ ਸਭ ਨੇ ਸੁਣਿਆ ਪਰ ਜੱਥਾ ਰੁਕਿਆ ਨਹੀਂ ਤੇ ਟਿੱਬੀ ਸਾਹਿਬ ਵਲ ਵਧਦਾ ਗਿਆ। ਐਡਮਨਿਸਟਰੇਟਰ ਵਲੋਂ ਝੰਡੀ ਦਿਤੇ ਜਾਣ ਤੇ ਅਲ-ਪਲ ਵਿਚ ਜਥੇ ਉਪਰ ਤਿੰਨਾਂ ਪਾਸਿਆਂ ਤੋਂ ਗੋਲੀ ਵਸਣੀ ਸ਼ੁਰੂ ਹੋ ਗਈ। ਥੋੜਾ ਵਕਫਾ ਦੇ ਕੇ ਦੂਜੀ ਵਾਰ ਫਿਰ ਗੋਲੀ ਚਲੀ—ਪੰਜ ਮਿੰਟ ਗੋਲੀ ਵਰ੍ਹਦੀ ਰਹੀ, ਪਰ ਜੱਥਾ ਵਡੀ ਸ਼ਾਂਤੀ, ਹੌਂਸਲੇ ਅਤੇ ਠੰਡੇ ਦਿਲ ਨਾਲ ਅਗੇ ਵਧਦਾ ਗਿਆ। ਜੋ ਗੋਲੀ ਖਾ ਕੇ ਡਿਗ ਪਏ, ਜੋ ਕਰ

ਉਨ੍ਹਾਂ ਨੂੰ ਉਠਾਇਆ ਨਹੀਂ ਜਾ ਸਕਿਆ ਤਾਂ ਉਨ੍ਹਾਂ ਨੂੰ ਉਥੇ ਛੱਡ, ਜਥਾ ਅਗੇ ਵਧਣੋਂ ਨਹੀਂ ਰੁਕਿਆ। ਜੱਥੇ ਦੇ ਸਿੰਘਾਂ ਤੋਂ ਇਲਾਵਾ ਦੋਹੀਂ ਲਾਮੀਂ ਜਾ ਰਹੀ ਸੰਗਤ ਨੂੰ ਭੀ ਲਗੀਆਂ। ਇਕ ਬੀਬੀ ਦੇ ਗੋਦੀ ਉਠਾਇਆ ਬਚਾ ਗੋਲੀ ਲਗਣ ਨਾਲ ਮਰ ਗਿਆ ਪਰੰਤੂ ਉਹ ਬੀਬੀ ਉਸੇ ਤਰ੍ਹਾਂ ਅਗੇ ਤੁਰਦੀ ਗਈ। ਸ੍ਰੀ ਗੁਰੂ ਗਰੰਥ ਸਾਹਿਬ ਦੀ ਪਾਲਕੀ ਨੂੰ ਹਰ ਤਰ੍ਹਾਂ ਗੋਲੀ ਦੀ ਮਾਰ ਤੋਂ ਬਚਾਇਆ ਗਿਆ। ਗੋਲੀ ਬੰਦ ਹੋਣ ਤਕ ਸਾਰੀ ਸੰਗਤ ਟਿਬੀ ਸਾਹਿਬ ਪਹੁੰਚ ਚੁਕੀ ਸੀ। ਹੁਣ ਜ਼ਖਮੀ ਤੇ ਸ਼ਹੀਦ ਹੋ ਡਿਗੇ ਜਥੇ ਦੇ ਸਿੰਘਾਂ ਅਤੇ ਸੰਗਤ ਵਿਚੋਂ ਹੋਏ ਸ਼ਹੀਦਾਂ ਤੇ ਫਟੜਾਂ ਨੂੰ ਉਠਾ ਕੇ ਗੁ: ਟਿੱਬੀ ਸਾਹਿਬ ਲਿਆਉਣ ਦਾ ਜਤਨ ਅਰੰਭ ਹੋਇਆ—ਕਈ ਥਾਵੀਂ ਫੌਜ ਤੇ ਪੁਲਸ ਨੇ ਸਿੰਘਾਂ ਨੂੰ ਅਜੇਹਾ ਨਹੀਂ ਕਰਨ ਦਿਤਾ। ਟਿੱਬੀ ਸਾਹਿਬ ਵਾਲੇ ਖੂਹ ਤੋਂ ਭੀ ਪੁਲਸ ਨੇ ਰੋਕਿਆ। ਜਦੋਂ ਸ਼ਹੀਦ ਹੋਏ ਅਤੇ ਜ਼ਖਮੀ, ਜਿਤਨੇ ਕੁ ਲਿਆਂਦੇ ਜਾ ਸਕੇ, ਟਿੱਬੀ ਸਾਹਿਬ ਲਿਆਏ ਜਾ ਚੁਕੇ ਤਾਂ ਜਥੇ ਦੇ ਬਾਕੀ ਰਹਿੰਦੇ ਸਿੰਘ ਟਿੱਬੀ ਸਾਹਿਬ ਤੋਂ ਗੁ: ਗੰਗਸਰ ਵਲ ਨੂੰ ਵਧੇ, ਪਰ ਇਕ ਘੋੜ ਸਵਾਰ ਫੌਜੀ ਦਸਤੇ ਨੇ ਉਨ੍ਹਾਂ ਦਾ ਰਾਹ ਰੋਕ ਲਿਆ। ਇਕ ਅਜੇਹਾ ਘੋੜ ਸਵਾਰ ਦਸਤਾ ਸੰਗਤ ਨੂੰ ਖਿੰਡਾਉਣ ਅਤੇ ਭਜਾਉਣ ਤੇ ਲਗਿਆ। ਸੰਗਤ ਵਿਚ ਆ ਰਹੇ ਅਨੇਕ ਬੁਢੇ, ਬੱਚੇ ਤੇ ਬੀਬੀਆਂ ਘੋੜ ਸਵਾਰਾਂ ਵਲੋਂ ਅਜੇਹੇ ਬੇਤਹਾਸ਼ਾ ਪਿਛਾ ਕਰਨ ਤੇ ਘੋੜਿਆਂ ਦੀਆਂ ਟਾਪਾਂ ਹੇਠ ਲਿਤੜੇ ਜਾ ਕੇ ਪ੍ਰਾਣ ਤਿਆਗ ਗਏ ਅਤੇ ਇਸ ਤਰ੍ਹਾਂ ਜਥੇ ਤੋਂ ਬਾਹਰ ਭੀ ਬਹੁਤ ਸਾਰੀਆਂ ਮੌਤਾਂ ਹੋਈਆਂ। ਹੁਣ ਘੋੜ ਸਵਾਰ ਦਸਤੇ ਅਤੇ ਪੁਲਸ ਨੇ ਜਥੇ ਦੇ ਬਾਕੀ ਰਹਿੰਦੇ ਸਿੰਘਾਂ ਨੂੰ ਮਾਰਨਾ ਸ਼ੁਰੂ ਕੀਤਾ। ਹਰ ਸਿੰਘ ਦੇ ਦੁਆਲੇ ਪੰਜ-ਪੰਜ, ਛੇ-ਛੇ ਫੌਜੀ ਤੇ ਪੁਲਸੀਏ ਹੋਏ ਸਨ ਜੋ ਅਫਸਰਾਂ ਵਲੋਂ ਹੱਲਾ ਸ਼ੇਰੀ ਮਿਲਣ ਤੇ ਸਿੰਘਾਂ ਨੂੰ ਖੁਲ੍ਹੀ ਡਾਂਗਾਂ ਦੀ ਮਾਰ ਦੇਂਦੇ ਹੋਏ ਬੇਸੁਰਤ ਕਰਕੇ ਰਸਿਆਂ ਨਾਲ ਨਰੜ ਰਹੇ ਸਨ। ਜਦ ਸਾਰੇ ਸਿੰਘ ਮਾਰੇ ਕੁਟੇ ਬੇਹੋਸ਼ ਕਰਕੇ ਨਰੜੇ ਜਾ ਚੁਕੇ ਤਾਂ ਉਨ੍ਹਾਂ ਨੂੰ ਪਾਸ ਲਿਆ ਕੇ ਖੜੇ ਕੀਤੇ ਗਡਿਆਂ ਵਿਚ ਸੁਟ ਕੇ ਕੰਡਿਆਲੀ ਤਾਰਾਂ ਦੇ ਵਲਗਣ ਅੰਦਰ ਇਕੱਠਾ ਕੀਤਾ ਗਿਆ, ਜਿਸ ਤੋਂ ਪਿਛੋਂ ਸਭ ਨੂੰ ਕਿਲ੍ਹੇ ਅੰਦਰ ਲੈ ਜਾਇਆ ਗਿਆ। ਸੰਗਤ ਵਿਚੋਂ ਚੰਦ ਸਿਖ ਤੇ ਬੀਬੀਆਂ, ਜੋ ਟਿਬੀ ਸਾਹਿਬ ਅੰਦਰ ਪਏ ਜ਼ਖਮੀਆਂ ਦੀ ਦੇਖ ਭਾਲ ਕਰ ਰਹੀਆਂ ਸਨ, ਨੂੰ ਭੀ ਮਾਰਿਆਂ ਤੇ ਗ੍ਰਿਫਤਾਰ ਕਰ ਲਿਆ ਗਿਆ। ਗੋਲੀ ਚਲਣ ਤੋਂ ਚੌਵੀ ਘੰਟੇ ਤਕ ਨਾ ਕਿਸੇ ਸਿਖ ਨੂੰ ਪਾਣੀ ਆਦਿ ਦੇਣ ਜਾਂ ਹੋਰ ਦੇਖ ਭਾਲ ਕਰਨ ਦੀ ਆਗਿਆ ਦਿਤੀ ਗਈ ਅਤੇ ਨਾ ਸਰਕਾਰੀ ਤੌਰ ਤੇ ਇਨ੍ਹਾਂ ਦੀ ਕਿਸੇ ਸਾਰ ਲਈ। ਬਹੁਤ ਸਾਰੇ ਜ਼ਖਮੀ ਪਾਣੀ ਹੋਤਿਓਂ ਅਤੇ ਲੋੜੀਂਦੀ ਦੇਖ ਭਾਲ ਖੁਣੋਂ ਹੀ ਪ੍ਰਾਣ ਤਿਆਗ ਗਏ।

ਚੂੰਕਿ ਟਿੱਬੀ ਸਾਹਿਬ ਦੇ ਆਲੇ-ਦੁਆਲੇ ਕਿਸੇ ਨੂੰ ਜਾਣ ਦੀ ਆਗਿਆ ਨਹਾਂ ਸੀ, ਇਸ ਲਈ ਇਥੇ ਹੋਈਆਂ ਮੌਤਾਂ ਦਾ ਸਹੀ ਪਤਾ ਨਹੀਂ ਲਗ ਸਕਿਆ। ਸ਼੍ਰੋਮਣੀ ਕਮੇਟੀ ਦਾ ਅਨੁਮਾਨ ਤਿੰਨ ਸੋ ਸਿੰਘਾਂ ਦੇ ਗੋਲੀ ਦਾ ਨਿਸ਼ਾਨਾ ਬਨਣ ਜਾਂ ਹੋਰ ਤਰ੍ਹਾਂ ਮਾਰੇ ਜਾਣ ਜਾਂ ਫੱਟੜ ਹੋਣ ਦਾ ਹੈ ਜਿਨ੍ਹਾਂ ਵਿਚੋਂ ਇਕ ਸੌ ਸਿੰਘ ਸ਼ਹੀਦੀਆਂ ਪਾ ਗਏ। ਸੰਗਤ ਵਿਚੋਂ ਜੋ ਮੌਤਾਂ ਹੋਈਆਂ ਜਾਂ ਫਟੜ ਹੋਏ ਉਨ੍ਹਾਂ ਦਾ ਪੂਰਾ ਅੰਦਾਜ਼ਾ ਨਹੀਂ ਲਗ ਸਕਿਆ। ਸ਼ਹੀਦ ਅਤੇ ਫੱਟੜ ਹੋਏ ਸਿੰਘਾਂ ਨੂੰ ਛਡਕੇ ਬਾਕੀ ਜਥੇ ਅਤੇ ਸੰਗਤ ਵਿਚੋਂ ਸਤ ਸੌ ਆਦਮੀ ਉਸ ਮੌਕੇ ਤੇ ਫੜ ਲੈ ਗਏ ਅਤੇ ਤੰਗ ਜਗ੍ਹਾ ਵਿਚ ਜਿਥੇ ਮੁਸ਼ਕਲ ਨਾਲ ਦੋ ਢਾਈ ਸੌ ਆਦਮੀ ਹੀ ਸਮਾਂ ਸਕਦੇ ਸਨ; ਬੰਦ ਕੀਤੇ ਗਏ। ਕਈਆਂ ਨੂੰ ਬੇਦਰਦੀ ਨਾਲ ਮਾਰਿਆ ਗਿਆ ਅਤੇ ਸਰਕਾਰ ਵਲੋਂ ਤਿਆਰ ਕੀਤੇ

ਇਕ ਬਿਆਨ ਉਪਰ ਦਸਖਤ ਕਰ ਦੇਣ ਲਈ ਮਜਬੂਰ ਕੀਤਾ ਗਿਆ। ਇਨ੍ਹਾਂ ਨੂੰ ਲੁਕੀਂ ਦੇ ਕਪੜੇ ਤੇ ਰੋਟੀ ਨ ਮਿਲਣ ਕਾਰਨ ਜੋ ਤਕਲੀਫ ਹੋਈ ਉਸ ਦਾ ਤਾਂ ਹਿਸਾਬ ਹੀ ਕੋਈ ਨਹੀਂ। ਮਹੀਨੇ ਮਗਰੋਂ ਇਨ੍ਹਾਂ ਬੰਦਿਆਂ ਨੂੰ ਤਿੰਨ ਸੋ ਮੀਲ ਦੂਰ ਬਾਵਲ ਲੇ ਜਾ ਕੇ ਕਿਲ੍ਹੇ ਅੰਦਰ ਘੋੜਿਆਂ ਵਾਲੇ ਤਬੇਲਿਆਂ ਵਿਚ ਬੰਦ ਕਰ ਦਿਤਾ ਗਿਆ। ਉਥੇ ਇਨ੍ਹਾਂ ਨੂੰ ਅਠ ਪਹਿਰਾਂ ਵਿਚ ਇਕ ਵਾਰ ਕੱਚੀ ਭੁੰਨੀ ਰੋਟੀ ਦਿਤੀ ਜਾਂਦੀ ਰਹੀ, ਜਿਸ ਕਾਰਨ ਕਈ ਬੰਦੀ ਬੀਮਾਰ ਹੋ ਗਏ। ਦੋ ਮਹੀਨੇ ਇਸ ਦਸ਼ਾ ਅੰਦਰ ਰਖੇ ਜਾਣ ਪਿਛੋਂ ਇਨ੍ਹਾਂ ਨੂੰ ਥੋੜੇ ਥੋੜੇ ਕਰਕੇ ਕਈ ਦਿਨਾਂ ਵਿਚ ਕਿਲ੍ਹੇ ਤੋਂ ਬਾਹਰ ਕੱਢ ਦਿਤਾ। ਇਨ੍ਹਾਂ ਨੇ ਫਿਰ ਗੰਗਸਰ ਵਲ ਨੂੰ ਪੈਦਲ ਚਾਲੇ ਪਾਏ। ੧੭ ਅਪਰੈਲ ਨੂੰ ਇਨ੍ਹਾਂ ਵਿਚੋਂ ਸਠ ਸਿੰਘਾਂ ਦੇ ਮੁੜ ਜੈਤੋ ਪੁਜਣ ਪਰ ਇਨ੍ਹਾਂ ਨੂੰ ਏਨਾ ਮਾਰਿਆ ਗਿਆ ਕਿ ਤਿੰਨ ਆਦਮੀ ਤਾਂ ਥਾਂ ਮਰ ਗਏ ਅਤੇ ਬਹੁਤ ਸਾਰੇ ਜ਼ਖਮੀ ਹੋਏ।

ਡਾਕਟਰ ਕਿਚਲੂ ਅਤੇ ਪ੍ਰਿੰਸੀਪਲ ਗਿਡਵਾਨੀ ਜੋ ਸ਼ਹੀਦੀ ਜਥੇ ਦੇ ਨਾਲ ਹੀ ਨਾਭਾ ਰਾਜ ਵਿਚ ਦਾਖਲ ਹੋਏ ਸਨ, ਜਦੋਂ ਗੋਲੀ ਚਲਦੀ ਸੁਣ ਕੇ ਅਗੇ ਵਧੇ ਤਾਂ ਉਨ੍ਹਾਂ ਨੂੰ ਫੜ ਲਿਆ ਗਿਆ ਅਤੇ ਹਥਕੜੀ ਲਗਾ ਕੇ ਨਾਭੇ ਭੇਜੇ ਗਏ। ਡਾ: ਕਿਚਲੂ ਨੂੰ ਇਕ ਮਹੀਨਾ ਕੋਠੀ ਬੰਦ ਰਖ ਕੇ ਬਿਨਾਂ ਕਿਸੇ ਮੁਕਦਮਾ ਚਲਾਏ ਛਡ ਦਿਤਾ ਗਿਆ, ਪਰੰਤੂ ਪ੍ਰਿੰਸੀਪਲ ਗਿਡਵਾਨੀ ਦੀ ਢਾਈ ਸਾਲ ਦੀ ਉਹ ਕੈਦ ਜੋ ਸਤੰਬਰ ੧੯੨੩ ਵਿਚ ਪੰਡਤ ਨਹਿਰੂ ਦੇ ਨਾਲ ਜੈਤੋ ਆਉਣ ਤੇ ਉਨ੍ਹਾਂ ਨੂੰ ਬੋਲੀ ਗਈ ਸੀ, ਬਹਾਲ ਕੀਤੀ ਗਈ ਅਤੇ ਨਾਭਾ ਜੇਲ੍ਹ ਅੰਦਰ ਰਖਿਆ ਗਿਆ।

ਸ਼ਹੀਦੀ ਜਥੇ ਪਰ ਗੋਲੀ ਚਲਣ ਅਤੇ ਇਸ ਤੋਂ ਹੋਈਆਂ ਸ਼ਹੀਦੀਆਂ ਦੀ ਖਬਰ ਸਾਰੇ ਦੇਸ਼ ਅੰਦਰ ਜੰਗਲ ਦੀ ਅਗ ਵਾਂਗ ਫੈਲ ਗਈ। ਨੈਸ਼ਨਲ ਕਾਂਗਰਸ ਅਤੇ ਖਿਲਾਫਤ ਕਮੇਟੀ ਦੇ ਪ੍ਰਧਾਨ ਮੌਲਾਨਾ ਸ਼ੌਕਤ ਅਲੀ ਵਲੋਂ ਹਮਦਰਦੀ ਦੀਆਂ ਤਾਰਾਂ ਪੁਜੀਆਂ, ਮਹਾਤਮਾ ਗਾਂਧੀ ਨੇ ਇਸ ਸਾਕੇ ਪਰ ਬੜਾ ਦੁਖ ਪ੍ਰਗਟ ਕੀਤਾ, ਲਿਬਰਲ ਐਸੋਸੀਏਸ਼ਨ ਦੇ ਸਰ ਤੇਜ ਬਹਾਦਰ ਸਪਰੂ ਨੇ ਹਮਦਰਦੀ ਪ੍ਰਗਟ ਕੀਤੀ। ੨ ਮਾਰਚ ਨੂੰ ਕਲਕਤੇ ਅਤੇ ਮਦਰਾਸ ਵਿਚ ਭਾਰੀ ਜਲਸਿਆਂ ਅੰਦਰ ਹਿੰਦੂ ਮੁਸਲਮਾਨ ਨੇਤਾਵਾਂ ਨੇ ਇਸ ਸਾਕੇ ਬਾਰੇ ਤਕਰੀਰਾਂ ਕੀਤੀਆਂ ਅਤੇ ਹਮਦਰਦੀ ਦੇ ਮਤੇ ਪਾਸ ਕਰ ਕੇ ਸਰਕਾਰ ਦੇ ਜ਼ੁਲਮ ਦੀ ਨਿਖੇਧੀ ਕੀਤੀ। ਮਤਿਆਂ ਵਿਚ ਕਿਹਾ ਗਿਆ ਕਿ 'ਸਿਖਾਂ ਦੀ ਸਫਲਤਾ ਸ਼ਾਂਤਮਈ ਸਤੈਗ੍ਰਹਿ ਤੇ ਨਾ-ਮਿਲਵਰਤਨ ਦੀ ਸਫਲਤਾ ਹੈ। ਇਸ ਲਈ ਇਸ ਜੰਗ ਵਿਚ ਸਾਰੇ ਦੇਸ਼ ਨੂੰ ਸਿਖਾਂ ਦੀ ਮਦਦ ਕਰਨੀ ਚਾਹੀਦੀ ਹੈ, ਪੰਡਤ ਨਹਿਰੂ ਨੇ ੧੦ ਮਾਰਚ ਨੂੰ ਪ੍ਰਧਾਨਗੀ ਭਾਸ਼ਨ ਦੇਂਦੇ ਹੋਏ ਇਸ ਬਾਰੇ ਕਿਹਾ 'ਤਵਾਰੀਖ ਵਿਚ ਇਹ ਪਹਿਲਾ ਮੌਕਾ ਹੈ ਕਿ ਇਤਨੇ ਆਦਮੀ ਸ਼ਾਂਤਮਈ ਰਹਿੰਦੇ ਹੋਏ ਬਿਨਾਂ ਬਦਲਾ ਲੈਣ ਦੇ ਕਤਲ ਜਾਂ ਜ਼ਖਮੀ ਹੋਏ ਹਨ। ਹਿੰਦੂ, ਮੁਸਲਮਾਨ, ਸਿੱਖ ਅਖਬਾਰਾਂ ਨੇ ਇਸ ਬਾਰੇ ਲੇਖ ਲਿਖੇ ਤੇ ਵਿਸ਼ੇਸ਼ ਪੈਮਫਲਿਟ ਪ੍ਰਕਾਸ਼ਤ ਕੀਤੇ ਜਿਸ ਤੇ 'ਆਨਵਰਡ' ਅੰਗਰੇਜ਼ੀ ਅਖਬਾਰ ਤੇ ਕਈ ਹੋਰਨਾਂ ਦੀਆਂ ਜ਼ਮਾਨਤਾਂ ਜ਼ਬਤ ਹੋਈਆਂ ਅਤੇ ਐਡੀਟਰਾਂ ਤੇ ਮੁਕਦਮੇ ਚਲਾ ਕੇ ਲੰਬੀ ਕੈਦ ਦਿਤੀ ਗਈ ਤੇ ਜੁਰਮਾਨੇ ਕੀਤੇ ਗਏ।

ਗੰਗਸਰ ਜੈਤੋ ਅੰਦਰ ਪੰਜ ਸੌ ਸਿੰਘਾਂ ਦੇ ਜਥੇ ਦੀ ਅਜੇਹੀ ਦਰਦਨਾਕ ਘਟਨਾ ਦੇ ਬਾਵਜੂਦ ਭੀ ਸਿਖਾਂ ਅੰਦਰ ਗੁ: ਗੰਗਸਰ ਜਾਣ ਅਤੇ ਅਖੰਡ ਪਾਠ ਜਾਰੀ ਕਰਨ ਦਾ ਜੋਸ਼ ਨਿਰਾ ਕਾਇਮ ਹੀ ਨਹੀਂ ਰਿਹਾ ਸਗੋਂ ਹੋਰ ਵਧ ਗਿਆ ਅਤੇ ਗਲੀਆਂ ਬਜ਼ਾਰਾਂ ਅਤੇ ਪਿੰਡਾਂ ਵਿਚ ਆਮ ਬਚੇ ਇਹ ਗਾਉਂਦੇ ਫਿਰਦੇ ਸੁਣੇ ਜਾਂਦੇ।

'ਨਾਭੇ ਨੂੰ ਜ਼ਰੂਰ ਜਾਵਾਂਗਾ ਭਾਵੇਂ ਸਿਰ ਕਟ ਜਾਵੇ ਮੇਰਾ'

# ਹੋਰ ਸ਼ਹੀਦੀ ਜੱਥੇ

੨੧ ਫਰਵਰੀ ਦੇ ਸਾਕੇ ਮਗਰੋਂ ਸ਼੍ਰੋਮਣੀ ਗੁਰਦੁਆਰਾ ਕਮੇਟੀ ਵਲੋਂ ਦੂਜਾ ਪੰਜ ਸੌ ਸਿੰਘਾਂ ਦਾ ਜੱਥਾ ਜੈਤੋ ਭੇਜੇ ਜਾਣ ਦਾ ਐਲਾਨ ਕੀਤਾ ਗਿਆ। ਇਸ ਲਈ ਸਾਰੇ ਦੇਸ਼ ਅੰਦਰ, ਥਾਂ-ਥਾਂ ਤੋਂ ਸਿੰਘ ਅੰਮ੍ਰਿਤਸਰ ਪੁਜਣ ਤੇ ਜਥੇ ਵਿਚ ਸ਼ਾਮਲ ਹੋਣ ਲਈ ਤਿਆਰ ਹੋ ਗਏ। ਜਥੇ ਅੰਦਰ ਜਾਣ ਦੀ ਮੰਗ ਏਨੀ ਜ਼ਿਆਦਾ ਸੀ ਕਿ ਦੇਰ ਨਾਲ ਪੁਜੇ ਸਿੰਘਾਂ ਨੂੰ ਨਿਰਾਸ ਹੋ ਕੇ ਇਸ ਤੋਂ ਪਿਛੋਂ ਜਾਣ ਵਾਲੇ ਜਥਿਆਂ ਵਿਚ ਆਪਣੇ ਨਾਮ ਦਰਜ ਕਰਵਾਉਣੇ ਪਏ। ਦੂਜਾ ਪੰਜ ਸੌ ਦਾ ਜਥਾ ਪਹਿਲੇ ਵਾਂਗ ਹੀ ਸ੍ਰੀ ਅਕਾਲ ਤਖਤ ਸਾਹਿਬ ਤੋਂ ਆਗਿਆ ਲੈ ਕੇ ੨੮ ਫਰਵਰੀ, 1924 ਨੂੰ ਅੰਮ੍ਰਿਤਸਰ ਤੋਂ ਪੈਦਲ ਰਵਾਨਾ ਹੋਇਆ। ਪਹਿਲੇ ਜਥੇ ਉਪਰ ਵਰ੍ਹਾਈ ਗੋਲੀ ਅਤੇ ਹੋਈਆਂ ਸ਼ਹੀਦੀਆਂ ਨੇ ਇਸ ਜਥੇ ਦੀ ਦ੍ਰਿੜ੍ਹਤਾ ਨੂੰ ਹੋਰ ਪਕਿਆਂ ਕਰ ਦਿਤਾ ਅਤੇ ਇਨ੍ਹਾਂ ਫੈਸਲਾ ਕੀਤਾ ਕਿ ਜਦੋਂ ਤਕ ਗੁ: ਗੰਗਸਰ ਅੰਦਰ ੧੦੧ ਅਖੰਡ ਪਾਠ ਨ ਹੋ ਜਾਵੇ ਅਸੀਂ ਵਾਪਸ ਨਹੀਂ ਮੁੜਾਂਗੇ। ਜੱਥਾ ਤੁਰਨ ਸਮੇਂ ਮਹਾਤਮਾ ਗਾਂਧੀ ਦੀ ਸ਼੍ਰੋਮਣੀ ਕਮੇਟੀ ਦੇ ਨਾਮ ਤਾਰ ਆਈ ਕਿ ੨੧ ਫਰਵਰੀ ਨੂੰ ਹੋਏ ਭਿਆਨਕ ਸਾਕੇ ਨੂੰ ਮੁਖ ਰਖਦੇ ਹੋਏ ਦੂਜਾ ਜਥਾ ਨ ਭੇਜਿਆ ਜਾਵੇ। ਪਰ ਮਹਾਤਮਾ ਗਾਂਧੀ ਅਤੇ ਖਾਲਸੇ ਦੀ ਸੋਚਣੀ ਵਿਚ ਵਡਾ ਫਰਕ ਸੀ। ਭਾਵੇਂ ਇਸ ਸਮੇਂ ਦੋਨੋਂ ਸਤਯਾਗ੍ਰਹਿ ਦੇ ਹਾਮੀ ਸਨ, ਪਰ ਇਕ ਫੂਕ ਫੂਕ ਪੈਰ ਧਰਨ ਦੇ ਵਿਚਾਰ ਰਖਦਾ ਅਤੇ ਇਸ ਨੂੰ ਅਜਾਈਂ ਮੌਤ ਮਰਨਾ ਸਮਝਦਾ ਸੀ, ਪਰ ਦੂਜਾ ਗੁਰੂ ਦੇ ਰਾਹ ਤੁਰਦਿਆਂ ਆਈ ਮੌਤ ਨੂੰ 'ਅਜਾਈ' ਮੌਤ ਮਰਨਾ ਨਹੀਂ ਸੀ ਸਮਝਦਾ। ਉਸ ਦੇ ਖਿਆਲ ਅੰਦਰ ਜੇਕਰ ਇਹ ਸਰੀਰ ਕਿਸੇ ਬਹਾਨੇ ਗੁਰੂ ਲੇਖੇ ਲਗ ਜਾਵੇ ਤਾਂ ਇਸ ਤੋਂ ਵਧੇਰੀ ਖੁਸ਼ੀ ਹੋਰ ਕਿਹੜੀ ਹੋ ਸਕਦੀ ਹੈ।

ਫਿਰ ਜਥਾ ਅਕਾਲ ਤਖਤ ਸਾਹਿਬ ਦੇ ਹਜ਼ੂਰ ਅਰਦਾਸ ਕਰ ਚੁਕਾ ਸੀ। ਸੋ ਇਹ ਪੰਜ ਸੌ ਦਾ ਦੂਜਾ ਸ਼ਹੀਦੀ ਜਥਾ ਆਪਣੇ ਪ੍ਰੋਗਰਾਮ ਅਨੁਸਾਰ ਲਗਪਗ ਚਾਲ੍ਹੀ ਹਜ਼ਾਰ ਦੀ ਇਕੱਠੀ ਹੋਈ ਸੰਗਤ ਨੂੰ ਵਾਹਿਗੁਰੂ ਜੀ ਕੀ ਫਤਹਿ ਬੁਲਾਉਂਦਾ ਹੋਇਆ ਗੰਗਸਰ ਦੇ ਰਾਹੇ ਪੈ ਗਿਆ। ਤੁਰਨ ਤੋਂ ਪਹਿਲੋਂ ਕਿਤਨੀਆਂ ਹੀ ਮਾਤਾਵਾਂ, ਭੈਣਾਂ ਅਤੇ ਪਤਨੀਆਂ ਨੇ ਕ੍ਰਮ ਅਨੁਸਾਰ ਆਪਣੇ ਪੁਤਰਾਂ, ਵੀਰਾਂ ਅਤੇ ਪਤੀਆਂ ਦੇ ਗੱਲ ਫੁਲਾਂ ਦੇ ਹਾਰ ਪਹਿਨਾਏ ਅਤੇ ਖੁਸ਼ੀ-ਖੁਸ਼ੀ ਉਨ੍ਹਾਂ ਨੂੰ ਗੁਰੂ ਗਰੰਥ ਸਾਹਿਬ ਜੀ ਦੇ ਸਤਿਕਾਰ ਨੂੰ ਬਹਾਲ ਕਰਨ, ਅਤੇ ਲੋੜ ਪਵੇ ਤਾਂ ਇਸ ਦੇ ਲਈ ਜਾਨ੍ਹ ਵਾਰ ਦੇਣ ਦੇ ਸੰਦੇਸ਼ ਦੇ ਕੇ ਤੋਰਿਆ। ਇਕ ਮਾਂ ਦਾ ਵੱਡਾ ਪੁਤਰ ਪਹਿਲੇ ਜਥੇ ਵਿਚ ਸ਼ਹੀਦੀ ਪਾ ਗਿਆ ਹੋਇਆ ਸੀ, ਉਸ ਨੇ ਦੂਜੇ ਪੁਤਰ ਨੂੰ ਹਾਰ ਪਹਿਨਾਂਉਂਦੇ ਹੋਏ ਕਿਹਾ, "ਮੈਂ ਵਡੇ ਭਾਗਾਂ ਵਾਲੀ ਹੋਵਾਂਗੀ ਜੇ ਮੇਰਾ ਦੂਜਾ ਪੁਤਰ ਭੀ ਗੁਰੂ ਲੇਖੇ ਲਗ ਜਾਵੇ।' ਜੱਥੇ ਵਿਚੋਂ ਕਈ ਸਿੰਘਾਂ ਨੇ ਤੁਰਨ ਤੋਂ ਪਹਿਲੋਂ ਜਥੇਦਾਰ ਸਾਹਿਬ, ਅਕਾਲ ਤਖ਼ਤ ਨੂੰ ਲਿਖਤ ਦਿਤੀ ਕਿ 'ਜੇ ਮੈਂ ਸ਼ਹੀਦ ਹੋ ਜਾਵਾਂ ਤਾਂ ਮੇਰੀ ਸਾਰੀ ਜਾਇਦਾਦ ਗੁਰੂ ਪੰਥ ਦੇ ਅਰਪਨ ਹੋਵੇ।' ਇਕ ਨਵੀਂ ਗੱਲ ਜੋ ਇਸ ਵਾਰੀ ਕੀਤੀ ਗਈ ਉਹ ਸ਼੍ਰੋਮਣੀ ਗੁਰਦੁਆਰਾ ਕਮੇਟੀ ਵਲੋਂ ਆਮ ਸੰਗਤਾਂ ਦੇ ਨਾਮ ਇਹ ਅਪੀਲ ਸੀ ਕਿ ਜਿਥੇ ਵੀ ਜਥਾ ਠਹਿਰੇ ਉਥੋਂ ਦੀ ਸੰਗਤ ਜਥੇ ਦੀ ਸੇਵਾ ਕਰਨ ਪਿਛੋਂ ਜਥੇ ਨੂੰ ਪਿੰਡ ਤੋਂ ਬਾਹਰ ਤਕ ਨਾਲ ਜਾ ਕੇ ਵਿਦਿਆ ਤਾਂ ਬੇਸ਼ਕ ਕਰੇ ਪਰ ਉਸ ਤੋਂ ਅਗੇ ਜਥੇ ਦੇ ਨਾਲ ਬਿਲਕੁਲ ਨ ਜਾਵੇ।

ਇਹ ਜਥਾ ਪ੍ਰੋਗਰਾਮ ਅਨੁਸਾਰ ਕਈ ਥਾਵੀਂ ਠਹਿਰਦਾ ਹੋਇਆ ੧੩ ਮਾਰਚ ਨੂੰ ਜੈਤੋ ਦੇ ਨੇੜੇ ਇਕ ਪਿੰਡ ਵਿਚ ਪੁਜ ਗਿਆ। ਇਸ ਨੇ ਅਗਲੇ ਭਲਕੇ ੧੪ ਮਾਰਚ ਨੂੰ ਗੁਰਦੁਆਰੇ ਦਾਖਲ ਹੋਣਾ ਸੀ। ਉਧਰ ੧੪ ਮਾਰਚ ਸਵੇਰੇ ਹੀ ਪੰਡਤ ਮਦਨ ਮੋਹਨ ਮਾਲਵੀਆਂ, ਕਈ ਹੋਰ ਕੌਂਸਲ ਦੇ ਮੈਂਬਰਾਂ ਤੇ ਨੇਤਾਵਾਂ ਸਮੇਤ ਜੈਤੋ ਪੁਜ ਚੁਕੇ ਸਨ ਅਤੇ ਐਡਮਨਿਸਟਰੇਟਰ ਉਪਰ ਜਥੇ ਨੂੰ ਆਜ਼ਾਦੀ ਨਾਲ ਗੁਰਦੁਆਰੇ ਜਾਣ ਅਤੇ ੧੦੧ ਅਖੰਡ ਪਾਠ ਕਰਨ ਦੀ ਖੁਲ੍ਹ ਦੇਣ ਵਾਸਤੇ ਜ਼ੋਰ ਪਾ ਰਹੇ ਸਨ। ਪਰ ਉਹ ਵਧ ਤੋਂ ਵਧ ਜਥੇ ਦੇ ਇਕ ਹਫਤਾ ਉਥੇ ਠਹਿਰਣ ਅਤੇ ਇਕ ਜਾਂ ਦੋ ਵਾਰਾਂ ਵਿਚ ਸਾਰੇ ਪਾਠ ਇਕਠ ਕਰ ਲੈਣ ਲਈ ਕਹਿੰਦਾ ਸੀ। ਮਾਲਵੀਆ ਜੀ ਜਥੇ ਨੂੰ ਭੀ ਰਸਤੇ ਵਿਚ ਆ ਮਿਲੇ ਪਰ ਜਥਾ ਕੋਈ ਪਾਬੰਦੀ ਮੰਨਣ ਨੂੰ ਤਿਆਰ ਨਹੀਂ ਸੀ। ਇਹ ਫਿਰ ਐਡਮਨਿਸਟਰੇਟਰ ਪਾਸ ਗਏ ਪਰ ਕੋਈ ਗੱਲ ਨਿਪਟ ਨ ਸਕੀ। ਅਖੀਰ ਤਿਨ ਕੁ ਵਜੇ ਜਥਾ ਗੁਰਦੁਆਰੇ ਦੇ ਲਾਗੇ ਪੁਜ ਗਿਆ। ਇਸ ਵਾਰੀ ਆਮ ਸੰਗਤ ਨਾਲ ਨਹੀਂ ਸੀ। ਪਰ ਇਸ ਜਥੇ ਦੇ ਅਗੇ ਘੋੜ ਚੜਿਆ ਰਸਾਲਾ ਅਤੇ ਫੌਜ, ਰਸਤਾ ਰੋਕੇ ਖੜੇ ਸਨ। ਹੋਰ ਸਾਰੀ ਤਿਆਰੀ ਪਹਿਲੇ ਵਾਂਗ ਹੀ ਸੀ। ਇਸ ਵਾਰ ਗੋਲੀ ਨਹੀਂ ਚਲੀ ਅਤੇ ਜਥੇ ਦੀ ਗ੍ਰਿਫਤਾਰੀ ਦਾ ਹੁਕਮ ਦਿਤਾ ਗਿਆ। ਜਥੇ ਨੇ ਪੂਰੀ ਸ਼ਾਂਤੀ ਨਾਲ ਆਪਣੇ ਆਪ ਨੂੰ ਪੇਸ਼ ਕਰ ਦਿਤਾ। ਉਪਰੰਤ ਉਨ੍ਹਾਂ ਨੂੰ ਕਿਲ੍ਹੇ ਅੰਦਰ ਬਣੇ ਇਕ ਵਲਗਣ ਅੰਦਰ ਬੰਦ ਕੀਤਾ ਗਿਆ। ਕੁਝ ਦਿਨਾਂ ਮਗਰੋਂ ਜਥੇ ਨੂੰ ਨਾਭਾ ਬੀੜ ਵਿਚ ਗੰਦੀ ਅਤੇ ਸਿਹਤ ਦੇ ਨੁਕਤੇ ਤੋਂ ਵਡੀ ਘਿਣਾਉਣੀ ਜਗ੍ਹਾ ਤੇ ਬੰਦ ਰਖਿਆ ਗਿਆ।

ਤੀਜਾ ਪੰਜ ਸੌ ਦਾ ਜਥਾ ਪਹਿਲੇ ਵਾਂਗ ਹੀ ੨੨ ਮਾਰਚ ਨੂੰ ਅਕਾਲ ਤਖਤ ਸਾਹਿਬ ਤੋਂ ਰਵਾਨਾ ਹੋਇਆ। ਹਰ ਜਥੇ ਦਾ ਜੈਤੋ ਪਹੁੰਚਣ ਦਾ ਵਖਰਾ ਰਸਤਾ ਹੁੰਦਾ ਅਤੇ ਹਰ ਥਾਂ ਸਿਖ ਹਿੰਦੂ ਮੁਸਲਮਾਨ ਸਭ ਵਲੋਂ ਜਥੇ ਦਾ ਸੁਆਗਤ ਅਤੇ ਸੇਵਾ ਕੀਤੀ ਜਾਂਦੀ। ਹਰ ਵਾਰ ਕੋਈ ਕਾਂਗਰਸੀ ਨੇਤਾ ਅਤੇ ਕੌਂਸਲ ਤੇ ਅਸੈਂਬਲੀ ਦੇ ਮੈਂਬਰ ਜਥੇ ਨੂੰ ਤੋਰਨ ਅਤੇ ਜੈਤੋ ਪਹੁੰਚਣ ਸਮੇਂ ਹਾਜ਼ਰ ਹੁੰਦੇ। ਇਸ ਵਾਰੀ ਜਥੇ ਦੇ ਤੁਰਣ ਸਮੇਂ ਡਾ: ਕਿਚਲੂ, ਆਸਾਮ ਦੇ ਸ੍ਰੀ ਫੂਖਣ, ਦੀਵਾਨ ਚਮਨ ਲਾਲ, ਪਟਨਾ ਤੋਂ ਸ੍ਰੀ ਦੀਪ ਨਾਰਾਇਣ ਅਤੇ ਸ੍ਰੀ ਪਾਨੀਕਰ ਮੌਜੂਦ ਸਨ। ਸ੍ਰੀ ਪਾਨੀਕਰ ਸਕਤ੍ਰ 'ਅਕਾਲੀ ਸਹਾਇਕ ਬਿਊਰੋ', ਜੋ ਕਾਂਗਰਸ ਵਲੋਂ ਸਥਾਪਿਆ ਹੋਇਆ ਸੀ, ਨੇ ਕੁਝ ਸਮਾਂ ਜਥੇ ਦੇ ਨਾਲ ਰਹਿ ਕੇ ਸਭ ਹਾਲਾਤ ਅਖੀਂ ਦੇਖੇ। ਸ੍ਰੀ ਪਾਨੀਕਰ ਲਿਖਦਾ ਹੈ ਕਿ 'ਜੋ ਕੁਝ ਜਥੇ ਅਤੇ ਜਲੂਸ ਸੰਬੰਧੀ ਮੈਂ ਅਖੀਂ ਦੇਖਿਆ, ਉਸ ਤੋਂ ਮੈਨੂੰ ਯਕੀਨ ਹੋ ਗਿਆ ਹੈ, ਕਿ ਸਰਕਾਰ ਭਾਵੇਂ ਕੁਝ ਪਈ ਕਹੇ, 'ਸਿਖਾਂ ਦੀ ਸਮੁਚੀ ਪੇਂਡੂ ਵਸੋਂ ਅਕਾਲੀਆਂ ਦੇ ਨਾਲ ਹੈ। ਇਹ ਕਿਸੇ ਇਕ ਧੜੇ ਦੀ ਲਹਿਰ ਨਹੀਂ। ਸ਼੍ਰੋਮਣੀ ਕਮੇਟੀ ਦਾ ਪੇਂਡੂ ਹਿਰਦਿਆਂ ਪਰ ਬੇਮਿਸਾਲ ਪ੍ਰਭਾਵ ਹੈ......ਦੂਜੀ ਗੱਲ ਜਿਸ ਨੇ ਮੈਨੂੰ ਬਹੁਤ ਪ੍ਰਭਾਵਤ ਕੀਤਾ, ਉਹ ਹਿੰਦੂ ਮੁਸਲਮਾਨਾਂ ਦੀ ਜਥੇ ਨਾਲ ਵਡੀ ਹਮਦਰਦੀ ਸੀ......ਹਿੰਦੂ ਮੁਸਲਮਾਨਾਂ ਦਾ ਜਥੇ ਦੀ ਸੇਵਾ ਤੇ ਸਹਾਇਤਾ ਵਿਚ ਵਿਸ਼ੇਸ਼ ਭਾਗ ਸੀ..... ਸਿਖ ਧਰਮ ਅਤੇ ਕੌਮੀਅਤ ਦੋਹਾਂ ਨੁਕਤਿਆਂ ਤੋਂ, ਜਥਾ ਲੋਕ-ਮਨਾਂ ਨੂੰ ਵਡੀ ਸਿਖਿਆ ਪੂਰਤ ਸੇਧ ਦੇਂਦਾ ਸੀ।'

ਇਹ ਜੱਥਾ ੭ ਅਪਰੈਲ, ੧੯੨੪ ਨੂੰ ਜੈਤੋ ਪੁਜਾ ਜਿਥੇ ਇਸ ਦੇ ਸੁਆਗਤ ਦੀ ਫੌਜ ਅਤੇ ਪੁਲਸ ਵਲੋਂ ਪਹਿਲੇ ਵਾਂਗ ਹੀ ਤਿਆਰੀ ਕੀਤੀ ਗਈ ਹੋਈ ਸੀ। ਇਸ ਸਮੇਂ,

ਸ੍ਰ. ਤਾਰਾ ਸਿੰਘ ਮੋਗਾ (M. L. C.), ਮੀਆਂ ਫਜ਼ਲ ਹਕ, ਸ੍ਰ. ਕਰਤਾਰ ਸਿੰਘ ਮੈਂਬਰ ਅਸੈਂਬਲੀ ਅਤੇ ਫਰੀਦਕੋਟ ਦੇ ਲਾਲਾ ਇਜ਼ਤ ਰਾਏ ਏਥੇ ਪਹੁੰਚੇ ਹੋਏ ਸਨ। ਇਹ ਪੌਣੇ ਪੰਜ ਵਜੇ ਸ਼ਾਮ ਜਥੇ ਨੂੰ ਮਿਲੇ। ਇਨ੍ਹਾਂ ਦੇ ਕਥਨ ਅਨੁਸਾਰ ਜੱਥਾ ਵਡੇ ਚਾਉ ਵਿਚ 'ਸਤਿਨਾਮ ਸਤਿਨਾਮ ਸਤਿਨਾਮ ਜੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ' ਗਾਉਂਦਾ ਹੋਇਆ ਅਗੇ ਵਧ ਰਿਹਾ ਸੀ। ਏਥੇ ਜਥ ਨੂੰ ਰੋਕ ਕੇ ਛੋਟੀਆਂ ਛੋਟੀਆਂ ਟੋਲੀਆਂ ਵਿਚ ਇਨ੍ਹਾਂ ਨੂੰ ਹਥਕੜੀਆਂ ਅਤੇ ਰਸਿਆਂ ਨਾਲ ਜਕੜ ਲਿਆ ਅਤੇ ਪਹਿਲੇ ਵਾਂਗ ਕਿਲ੍ਹੇ ਅੰਦਰ ਡੱਕ ਦਿਤਾ ਗਿਆ। ਕੁਝ ਦਿਨ ਪਾ ਕੇ ਇਨ੍ਹਾਂ ਨੂੰ ਭੀ ਨਾਭਾ ਬੀੜ ਵਿਚ ਪਹੁੰਚਾਇਆ ਗਿਆ। ਉਕਤ ਅਸੈਂਬਲੀ ਮੈਂਬਰਾਂ ਦੇ ਬਿਆਨ ਵਿਚ ਦਰਜ ਹੈ ਕਿ 'ਅਚਾਨਕ ਸਾਡੀ ਨਜ਼ਰ ਇਕ ਅਕਾਲੀ ਤੇ ਪਈ। ਜਿਸ ਨੂੰ ਫੌਜੀ ਸਿਪਾਹੀ ਘਸੀਟ ਰਹੇ ਸਨ, ਉਸ ਦੀ ਪਗ ਲੱਥੀ ਤੇ ਕੇਸ ਖੁਲ੍ਹੇ ਹੋਏ ਸਨ, ਫੌਜੀ ਉਸ ਨੂੰ ਬੂਟਾਂ ਦੇ ਠੁਡੇ ਮਾਰ ਰਹੇ ਸਨ, ਅਗੋਂ ਅਕਾਲੀ ਵਾਹਿਗੁਰੂ ਵਾਹਿਗੁਰੂ ਕਹੀ ਜਾਂਦਾ ਸੀ।

ਚੌਥਾ ਪੰਜ ਸੌ ਸਿੰਘਾਂ ਦਾ ਜਥਾ ਅਨੰਦਪੁਰ ਸਾਹਿਬ ਤੋਂ ੨੭ ਮਾਰਚ ਨੂੰ, ਅਤੇ ਪੰਜਵਾਂ ਲਾਇਲਪੁਰ ਤੋਂ ੧੨ ਅਪਰੈਲ ਨੂੰ ਪੈਦਲ ਰਵਾਨਾ ਹੋਇਆ। ਸਾਰੇ ਜੱਥੇ ਪਹਿਲੋਂ ਅਕਾਲ ਤਖਤ ਸਾਹਿਬ ਹਾਜ਼ਰ ਹੁੰਦੇ ਅਤੇ ਅਗੋਂ ਹਥ ਨ ਉਠਾਉਣ ਅਤੇ ਗੁ: ਗੰਗਸਰ ਅੰਦਰ ਅਖੰਡ ਪਾਠ ਕਰਨ ਦਾ ਪ੍ਰਣ ਲੈਂਦੇ, ਅਤੇ ਫਿਰ ਜੈਤੋ ਨੂੰ ਜਾਂਦੇ।

ਇਸ ਤਰ੍ਹਾਂ ਛੇਵਾ ਜੱਥਾ ਜੋ ਫੀਰੋਜ਼ਪੁਰ ਦੇ ਸਿੰਘਾਂ ਦਾ ਸੀ, ਉਥੋਂ ਚਲ ਕੇ ੯ ਮਈ ਨੂੰ ਅੰਮ੍ਰਿਤਸਰ ਪੁਜਾ ਅਤੇ ੧੦ ਨੂੰ ਜੈਤੋ ਵਲ ਤੁਰ ਗਿਆ। ਸਤਵਾਂ ਦੁਆਬੇ ਦੇ ਜ਼ਿਲਿਆਂ ਦਾ ਜਥਾ ਅਨੰਦਪੁਰ ਤੋਂ ਪਹਿਲੀ ਜੂਨ ਨੂੰ, ਅਤੇ ਅਠਵਾਂ ਜਿਲਾ ਸ਼ੇਖੂਪੁਰਾ ਦਾ ੨੨ ਮਈ ੧੯੨੪ ਨੂੰ ਨਨਕਾਣਾ ਸਾਹਿਬ ਤੋਂ ਚਲਿਆ। ਨੌਂਵਾਂ ਜਥਾ ਜ਼ਿਲਾ ਅੰਮ੍ਰਿਤਸਰ ਦਾ, ੨੫ ਜੂਨ ਨੂੰ ਏਥੋਂ ਜੈਤੋ ਵੱਲ ਤੁਰਿਆ। ਦਸਵਾਂ ਜਥਾ ਜਿਸ ਵਿਚ ਲਾਹੌਰ, ਅੰਮ੍ਰਿਤਸਰ ਤੇ ਗੁਰਦਾਸ ਪੁਰ ਦੇ ਸਿੰਘ ਸ਼ਾਮਲ ਸਨ, ਅਤੇ ਯਾਰਵਾਂ ਜਿਸ ਵਿਚ ਲੁਧਿਆਣਾ ਤੇ ਫੀਰੋਜ਼ਪੁਰ ਦੇ ਸਿੰਘ ਸਨ, ਇਕੱਠੇ ੧੩ ਜੁਲਾਈ ਨੂੰ ਅੰਮ੍ਰਿਤਸਰ ਤੋਂ ਰਵਾਨਾ ਹੋਏ।

ਜਥਿਆਂ ਦਾ ਜਾਣਾ ਕੇਵਲ ਪੰਜਾਬ ਦੇ ਜ਼ਿਲਿਆਂ ਤਕ ਹੀ ਸੀਮਤ ਨਹੀਂ ਸੀ ਰਿਹਾ। ੨੯ ਜੂਨ ੧੯੨੪ ਨੂੰ ਬੰਗਾਲ ਦੇ ਇਕ ਸੌ ਸਿੰਘਾਂ ਦਾ ਜੱਥਾ ਕਲਕਤੇ ਦੀ ਬੜੀ ਸਿਖ ਸੰਗਤ ਗੁਰਦੁਆਰਾ ਤੋਂ ਚਲਕੇ ਪਟਨਾ, ਬਨਾਰਸ, ਅਲਾਹਬਾਦ, ਲਖਨਊ, ਕਾਨਪੁਰ, ਦਿਲੀ ਸਹਾਰਨਪੁਰ ਅਤੇ ਅੰਬਾਲੇ ਠਹਿਰਦਾ ਹੋਈਆ, ੧੩ ਜੁਲਾਈ ਨੂੰ ਅੰਮ੍ਰਿਤਸਰ ਪੁਜਾ। ਜਿਸ-ਜਿਸ ਸ਼ਹਿਰ ਇਹ ਜਥਾ ਠਹਿਰਿਆ, ਇਸ ਦਾ ਬੜੀ ਸ਼ਾਨ ਨਾਲ ਸੁਆਗਤ ਕੀਤਾ ਗਿਆ। ਜਲੂਸ ਕਢੇ ਗਏ ਅਤੇ ਦੀਵਾਨ ਸਜਾਕੇ ਜੈਤੋ ਦੇ ਮੋਰਚੇ ਦੀ ਮਹਤਤਾ ਸੰਗਤਾਂ ਨੂੰ ਦ੍ਰਿੜਾਈ ਗਈ। ਕਾਂਗਰਸ ਅਤੇ ਹੋਰ ਕੌਮੀ ਜਥੇਬੰਦੀਆਂ, ਹਿੰਦੂ ਮੁਸਲਮਾਨਾਂ ਨੇ ਹਰ ਜਗ੍ਹਾ ਜਥੇ ਦੇ ਸੁਆਗਤ ਅਤੇ ਇਸ ਦੀ ਸੇਵਾ ਵਿਚ ਵਧ ਚੜ੍ਹਕੇ ਹਿਸਾ ਲਿਆ। ੨੧ ਫਰਵਰੀ ਨੂੰ ਜੈਤੋ ਵਿਚ ਵਰਤਾਏ ਸਾਕੇ ਦੀ ਚਰਚਾ ਏਨੀ ਜ਼ਿਆਦਾ ਹੋ ਗਈ ਸੀ ਕਿ ਪਰਦੇਸੀਂ ਵਸਦੇ ਸਿੰਘ ਭੀ ਕਈ ਥਾਵਾਂ ਤੋਂ ਜੈਤੋ ਨੂੰ ਜਾਂਦੇ ਜਥਿਆਂ ਵਿਚ ਸ਼ਾਮਲ ਹੋਣ ਲਈ ਅੰਮ੍ਰਿਤਸਰ ਪੁਜੇ। ਕੈਨੇਡਾ ਤੋਂ ਯਾਰਾਂ ਸਿੰਘਾਂ ਦਾ ਜਥਾ ੧੭ ਜੁਲਾਈ ੧੯੨੪ ਨੂੰ ਚਲਿਆ ਜੋ ੧੪ ਸਤੰਬਰ ਨੂੰ ਕਲਕਤੇ ਜਹਾਜ਼ੋਂ

ਉਭਰਿਆ ਅਤੇ ਦੇਸ਼ ਦੇ ਕਈ ਵਡੇ ਸ਼ਹਿਰਾਂ ਤੋਂ ਹੁੰਦਾ ਹੋਇਆ ੨੮ ਸਤੰਬਰ ਨੂੰ ਅੰਮ੍ਰਿਤਸਰ ਪੁਜਾ। ਉਪਰੰਤ ਪੰਜਾਬ ਦੇ ਬਹੁਤ ਸਾਰੇ ਨਗਰਾਂ, ਪਿੰਡਾਂ ਅਤੇ ਸ਼ਹਿਰਾਂ ਅੰਦਰ ਪ੍ਰਚਾਰ ਕਰਨ ਮਗਰੋਂ ੨੧ ਫਰਵਰੀ ੧੯੨੫ ਨੂੰ ਜੈਤੋ ਜਾ ਕੇ ਗ੍ਰਿਫਤਾਰ ਹੋ ਗਿਆ। ਇਸੇ ਤਰ੍ਹਾਂ ਹਾਂਗ-ਕਾਂਗ ਤੋਂ ਇਕ ਜਥਾ ੨੪ ਫਰਵਰੀ, ੧੯੨੫ ਨੂੰ ਅਤੇ ਸ਼ੰਘਾਈ ਤੋਂ ੨੫ ਸਿੰਘਾਂ ਦਾ ਜਥਾ ੧੫ ਜੁਲਾਈ, ੧੯੨੫ ਨੂੰ ਅੰਮ੍ਰਿਤਸਰ ਪੁਜਾ।

ਪੰਜ-ਪੰਜ ਸੌ ਵਾਲਾ ਬਾਰ੍ਹਵਾਂ ਜਥਾ ੧੭ ਅਗਸਤ, ੧੯੨੪ ਨੂੰ, ਤੇਰ੍ਹਵਾਂ ੧੮ ਸਤੰਬਰ ਚੌਧਵਾਂ ੧੫ ਦਸੰਬਰ, ੧੯੨੪, ਪੰਦ੍ਰਵਾਂ ਪਹਿਲੀ ਮਾਰਚ ੧੯੨੫, ਸੋਲਵਾਂ ੧੭ ਅਪਰੈਲ ਨੂੰ ਅੰਮ੍ਰਿਤਸਰੋਂ ਚਲਕੇ ਅਨੇਕ ਪਿੰਡਾਂ ਤੇ ਸ਼ਹਿਰਾ ਵਿਚ ਦੀ ਗੁਜ਼ਰਦੇ ਹੋਏ ਜੈਤੋ ਪੁਜਕੇ ਗ੍ਰਿਫਤਾਰ ਹੁੰਦਾ ਰਿਹਾ। ੨੭ ਅਪਰੈਲ, ੧੯੨੫ ਨੂੰ ੧੦੧ ਸਿੰਘਾਂ ਦਾ ਸਪੈਸ਼ਲ ਜੱਥਾ ਅਕਾਲ ਤਖਤ ਸਾਹਿਬ ਤੋਂ ਲਾਇਲਪੁਰ ਜਾ ਕੇ, ਉਥੋਂ ਪੜਾਓ ਪੜਾਈਂ ਜੈਤੋ ਵਲ ਜਾ ਰਿਹਾ ਸੀ ਕਿ ਰਸਤੇ ਵਿਚ ਇਤਲਾਹ ਮਿਲੀ ਕਿ ਸਰਕਾਰ ਨੇ ਅਖੰਡ ਪਾਠ ਕਰਨ ਸਬੰਧੀ ਹਰ ਤਰ੍ਹਾਂ ਦੀ ਪਾਬੰਦੀ ਉਠਾ ਲਈ ਹੈ। ਸੋ ਇਸ ਜੱਥੇ ਨੇ ਉਥੇ ਪੁੱਜ ਕੇ ਪਹਿਲਾ ਅਖੰਡ ਪਾਠ 21, ਜੁਲਾਈ 1925 ਅਰੰਭ ਕੀਤਾ। ਇਸ ਦਿਨ ਗੁਰਦੁਆਰਾ ਸਾਹਿਬ ਤੋਂ ਫੌਜ ਵੀ ਹਟਾ ਲਈ ਗਈ। 27 ਜੁਲਾਈ ਨੂੰ ਅਕਾਲੀ ਕੈਦੀ ਰਿਹਾ ਹੋਣੇ ਆਰੰਭ ਹੋਏ। ਇਸ ਪਾਠ ਦੇ ਭੋਗ ਵਾਲੇ ਦਿਨ ਹੀ ਸ਼ੰਘਾਈ ਵਾਲਾ ਜਥਾ ਜੈਤੋ ਪੁਜਾ ਸੀ। ਇਸ ਤਰ੍ਹਾਂ ੧੪ ਸਤੰਬਰ, ੧੯੨੩ ਨੂੰ ਗੁ: ਗੰਗਸਰ ਅੰਦਰ ਖੰਡਤ ਕੀਤੇ ਗਏ ਅਖੰਡ ਪਾਠ ਨੂੰ ਹਰ ਤਰ੍ਹਾਂ ਦੀਆਂ ਪਬੰਦੀਆਂ ਤੋਂ ਮੁਕਤ ਕਰਕੇ ਨਵੇਂ ਸਿਰਿਓਂ ਅਰੰਭ ਕਰਨ ਲਈ ਖਾਲਸਾ ਜੀ ਨੂੰ ਲਗਾਤਾਰ ਇਕ ਸਾਲ ਅਤੇ ਦਸ ਮਹੀਨੇ ਅਣਥਕ ਘਾਲਣਾ ਘਾਲਣੀਆਂ ਪਈਆਂ। ਕਿਤਨੇ ਹੀ ਸਿੰਘ ਸ਼ਹੀਦ ਤੇ ਫਟੜ ਹੋਏ, ਕਈ ਅੰਗਹੀਨ ਹੋ ਕੇ ਉਮਰ ਭਰ ਲਈ ਨਕਾਰੇ ਹੋ ਗਏ, ਅਨੇਕਾਂ ਦੀਆਂ ਜਾਇਦਾਦਾਂ ਤੇ ਘਰ ਘਾਟ ਜਬਤ ਕਰ ਕੇ ਉਨ੍ਹਾਂ ਨੂੰ ਸੰਬੰਧਤ ਰਿਆਸਤਾਂ ਤੋਂ ਦੇਸ਼ ਨਿਕਾਲਾ ਦਿਤਾ ਗਿਆ, ਅਨੇਕ ਮੁਲਾਜ਼ਮਤਾਂ ਤੇ ਸਰਦਾਰੀਆਂ ਤੋਂ ਅੱਡ ਕੀਤੇ ਗਏ। ਜੇਲ੍ਹਾਂ ਅੰਦਰ ਜੋ ਮੁਸੀਬਤਾਂ ਸਹਿਣੀਆਂ ਪਈਆਂ, ਮਾਰ ਕੁਟਾਈਆਂ ਅਤੇ ਭੁੱਖਾਂ ਭੋਗਣੀਆਂ ਪਈਆਂ, ਉਨ੍ਹਾਂ ਦਾ ਤਾਂ ਵਰਣਨ ਕਰਨਾ ਭੀ ਸੰਭਵ ਨਹੀਂ। ਕੇਵਲ ਨਮੂਨੇ ਮਾਤਰ ਨਾਭੇ ਦੀ "ਕਾਰ ਖਾਸ" ਦੇ ਕੁਝ ਕਾਰਨਾਮੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ।

ਛੇਵੇਂ ਜਥੇ ਨਾਲ ੨੨ ਛੋਟੀ ਉਮਰ (12 ਤੋਂ 16 ਸਾਲ) ਦੇ ਲੜਕੇ ਸਨ। 19 ਜੂਨ ਨੂੰ ਜੈਤੋ ਪੁਜਣ ਤੇ ਜਥੇ ਦੇ ਗ੍ਰਿਫਤਾਰ ਕੀਤੇ ਜਾਣ ਪਿਛੋਂ ਇਸ ਨੂੰ ਇਕ ਘੰਟੇ ਲਈ ਕੜਕਦੀ ਧੁਪੇ ਤ੍ਰਪਦੀ ਰੇਤ ਉਪਰ ਖੜਾ ਰਖਿਆ ਗਿਆ। ਉਪਰੰਤ ਜਥੇ ਵਿਚੋਂ ਇਨ੍ਹਾਂ ਲੜਕਿਆਂ ਨੂੰ ਛਾਂਟ ਕੇ ਵਖਰ੍ਹਾ ਕਰ ਲਿਆ ਅਤੇ ਜੈਤੋ ਤੋਂ ਨਾਭੇ ਲਿਆਕੇ ,ਕਾਰ ਖਾਸ' ਨਾਮ ਦੀ ਹਵਾਲਾਤ ਵਿਚ ਬੰਦ ਕੀਤਾ ਗਿਆ। ਇਸ ਹਵਾਲਾਤ ਅੰਦਰ ਇਕ ਅੜਰੀ ਹਵਾਲਾਤ ਸੀ ਜਿਸ ਦਾ ਬਾਹਰ ਦਾ ਜੰਦਰਾ ਖੋਹਲਣ ਤੇ ਇਕ ਦਸ ਬਾਰਾਂ ਫੁਟ ਦਾ ਵੇਹੜਾ ਸੀ। ਇਸ ਵੇਹੜੇ ਦੇ ਇਕ ਵੰਨੇ ਛੋਟਾ ਜਿਹਾ ਨੌਂ ਦਸ ਫੁਟ ਦਾ ਲੋਹੇ ਦਾ ਪਿੰਜਰਾ ਸੀ। ਇਸ ਦਾ ਫਾਟਕ ਖੋਹਲ ਕੇ ਇਨ੍ਹਾਂ 22 ਲੜਕਿਆਂ ਨੂੰ ਅੰਦਰ ਡਕ ਦਿਤਾ ਗਿਆ। ਜੇਠ ਮਹੀਨੇ ਦੀ ਤਪਸ਼, ਲੋਹੇ ਦੀਆਂ ਸੀਖਾਂ ਵਾਲਾ 9—10 ਫੁਟ ਦਾ ਪਿੰਜਰਾ ਅਤੇ ਉਸ ਦੇ ਅੰਦਰ ਬਾਈ ਲੜਕਿਆਂ ਦਾ ਬੰਦ ਹੋਣਾ, ਉਨ੍ਹਾਂ ਵਾਸਤੇ ਸਾਹ ਲੈਣਾ ਭੀ ਔਖਾ ਸੀ। ਪਿੰਜਰੇ ਅੰਦਰ ਇਕ ਗੁਠੇ ਪਿਸ਼ਾਬ ਕਰਨ ਲਈ ਨੰਗੇ ਮੂੰਹ ਮਿਟੀ ਦਾ ਘੜ੍ਹਾ ਰਖਿਆ ਹੋਇਆ ਸੀ. ਟੱਟੀ ਲਈ ਕੋਈ ਪਬੰਧ ਨਹੀਂ ਸੀ। ਦਿਨ ਵਜ

ਪੀਣ ਲਈ ਪਾਣੀ ਭੀ ਨਹੀਂ ਮਿਲਿਆ ਰਾਤ ਨੂੰ ਇਕ ਘੜਾ ਪਾਣੀ ਦਿਤਾ ਗਿਆ। ਖਾਣ ਲਈ, ਨਾ ਸਫਰ ਸਮੇਂ ਅਤੇ ਨਾ ਏਥੇ ਪੁਜ ਕੇ ਹੀ ਕੁਝ ਦਿਤਾ ਗਿਆ। ਦੂਜੇ ਦਿਨ ਦਸ ਵਜੇ ਰੋਟੀਆਂ ਦਾ ਟੋਕਰਾ ਅੰਦਰ ਰਖ ਦਿਤਾ ਗਿਆ। ਇਸ ਦੇ ਨਾਲ ਕੁਝ ਦਾਲ ਭੀ ਸੀ ਪਰ ਇਸ ਵਿਚ ਤਿਹਾਈ ਤੋਂ ਵਧ ਕੰਕਰ ਸੀ ਜਿਸ ਕਰਕੇ ਕਿਸੇ ਨੇ ਦਾਲ ਨਹੀਂ ਲਈ ਅਤੇ ਸੁਕੀਆਂ ਰੋਟੀਆਂ ਪਾਣੀ ਦੇ ਘੁਟਾਂ ਨਾਲ ਅੰਦਰ ਲੰਘਾ ਕੇ ਪੇਟ ਦੀ ਅੱਗ ਬੁਝਾਈ। ਬਾਰਾਂ ਵਜੇ ਇਕ ਹਵਾਲਦਾਰ ਕੁਝ ਸਿਪਾਹੀਆਂ ਸਮੇਤ ਆਇਆ ਅਤੇ ਚਾਰ ਚਾਰ ਲੜਕਿਆਂ ਨੂੰ ਵਾਰੀ ਵਾਰੀ ਪਿੰਜਰੇ ਤੋਂ ਬਾਹਰ ਲੈ ਜਾਕੇ ਨਾਲ ਦੇ ਕਮਰੇ ਵਿਚ ਬਹੁਤ ਬੁਰੀ ਤਰ੍ਹਾਂ ਮਾਰਿਆ, ਉਚਾ ਚੁਕ ਕੇ ਧਰਤੀ ਪਰ ਪਟਕਾ ਪਟਕਾ ਮਾਰਿਆ ਅਤੇ ਉਨ੍ਹਾਂ ਦੇ ਘਰ ਥਾਂ ਅਤੇ ਬਾਪ ਦੇ ਨਾਮ ਪੁਛਦੇ ਰਹੇ ਪਰ ਕਿਸੇ ਲੜਕੇ ਨੇ ਭੀ ਆਪਣਾ ਪਤਾ ਨਹੀਂ ਦਸਿਆ। ਅਖੀਰ ਜਿਸ ਸਮੇਂ ਸਾਥਿਆਂ ਦੀ ਮਾਰ ਕੁਟਾਈ ਹੋ ਚੁਕੀ ਤਾਂ ਪਿੰਜਰੇ ਅੰਦਰ ਸੁਟ ਕੇ ਤਾਲਾ ਲਗਾ ਦਿਤਾ। ਇਹੋ ਕਾਰਵਾਈ ਸਤ ਦਿਨ ਹੁੰਦੀ ਰਹੀ। ਪਰ ਕਿਸੇ ਇਕ ਨੇ ਭੀ ਆਪਣਾ ਪਤਾ ਨਹੀ ਦਸਿਆ। ਏਨੀ ਮਾਰ ਕੁਟਾਈ ਤੇ ਭੁਖ ਤ੍ਰੇਹ ਦੇ ਦੁਖ ਨਾਲ ਲੜਕੇ ਬਿਲਕੁਲ ਨਿਢਾਲ ਹੋ ਗਏ ਸਨ। ਅਠਵੇਂ ਦਿਨ ਇਨਾਂ ਨੂੰ ਗਡੀ ਵਿਚ ਪਾ ਕੇ ਧੂਰੀ ਸਟੇਸ਼ਨ ਤੇ ਉਤਾਰ ਦਿਤਾ ਗਿਆ, ਜਿਥੋਂ ਧੂਰੀ ਦੇ ਗੁਰਦੁਆਰੇ ਵਾਲੇ ਸਜਣ ਇਨ੍ਹਾਂ ਨੂੰ ਗੁਰਦੁਆਰੇ ਲੈ ਗਏ ਮਲਹਮ ਪਟੀ ਕਰਵਾਈ, ਹੋਰ ਸੇਵਾ ਕੀਤੀ ਅਤੇ ਸ਼ਰੋਮਣੀ ਕਮੇਟੀ ਵਲੋਂ ਆਗਿਆ ਪੁਜਣ ਤੇ ਇਨ੍ਹਾਂ ਨੂੰ ਅੰਮ੍ਰਿਤਸਰ ਪਹੁੰਚਾਇਆ ਗਿਆ।

ਕਈ ਦਿਨਾਂ ਪਿਛੋਂ ਜਦੋਂ ਇਹ ਸਾਰੇ ਫਿਰਨ ਤੁਰਨ ਜੋਗੇ ਹੋਏ ਤਾਂ ਇਨ੍ਹਾਂ ਫਿਰ ਜੈਤੋ ਭੇਜੇ ਜਾਣ ਲਈ ਬੇਨਤੀ ਕੀਤੀ। ਬਹੁਤਾ ਹਠ ਕਰਨ ਤੇ ਇਨ੍ਹਾਂ ਨੂੰ ਗਡੀ ਰਾਹੀਂ ਮੁੜ ਜੈਤੋ ਪਹੁੰਚਾਇਆਂ ਗਿਆ। ਉਸ ਦਿਨ ਅਠਵਾਂ ਪੰਜ ਸੋ ਦਾ ਜਥਾ ਉਥੇ ਪੁਜ ਰਿਹਾ ਸੀ। ਪੁਲਸ ਉਸ ਜਥੇ ਨੂੰ ਫੜਨ ਦੇ ਆਹਰ ਵਿਚ ਸੀ ਕਿ ਸਟੇਸ਼ਨ ਵਲੋਂ ਇਹ ਭੀ ਜੈਕਾਰੇ ਗਜਾਉਂਦੇ ਹੋਏ ਗੁਰਦੁਆਰੇ ਵਲ ਨੂੰ ਚਲ ਪਏ। ਇਕ ਪੁਲੀਸ ਅਫਸਰ ਸਿਪਾਹੀਆਂ ਦੇ ਦੱਸਤੇ ਸਮੇਤ ਇਧਰ ਨਠਿਆ ਅਤੇ ਜੋ ਗਡੀ ਸਟੇਸ਼ਨ ਪਰ ਤੇ ਖੜੀ ਸੀ ਉਸ ਦੇ ਇਕ ਡਬੇ ਵਿਚ ਇਨਾਂ ਨੂੰ ਬੰਦ ਕਰ ਦਿਤਾ। ਇਨ੍ਹਾਂ ਨੂੰ ਕਾਸੂ ਬੇਗ ਸਟੇਸ਼ਨ ਪਰ ਉਤਾਰ ਦੇਣ ਦਾ ਹੁਕਮ ਸੀ। ਜਦੋਂ ਗਡੀ ਕੋਟ ਕਪੂਰੇ ਸਟੇਸ਼ਨ ਤੇ ਠਹਿਰਨ ਲਈ ਹੌਲੀ ਹੋਈ ਤਾਂ ਇਨਾਂ ਨੇ ਦਰਵਾਜੇ ਖੋਲ ਕੇ ਛਾਲਾਂ ਮਾਰ ਦਿਤੀਆਂ ਅਤੇ ਰਾਤ ਦੇ ਹਨੇਰੇ ਵਿਚ ਛੁਪ ਗਏ। ਕੁਝ ਦੂਰ ਜਾ ਕੇ ਇਕ ਬਾਗ ਵਿਚ ਇਹਨਾਂ ਰਾਤ ਕਟੀ ਅਤੇ ਸਵੇਰੇ ਪੈਦਲ ਫਿਰ ਜੈਤੋ ਵਲ ਨੂੰ ਤੁਰ ਪਏ। ਇਹ ਲੁਕਦੇ ਛਿਪਦੇ ਸ਼ਾਮ ਦੇ ਤਿੰਨ ਵਜੇ ਤਕ ਗੁਰਦੁਆਰੇ ਦੇ ਨਜ਼ਦੀਕ ਪੁਜ ਗਏ। ਇਥੇ ਇਹਨਾਂ ਨੂੰ ਫਿਰ ਗ੍ਰਿਫ਼ਤਾਰ ਕਰਕੇ ਅਗਲੇ ਦਿਨ ਦੋਬਾਰਾ ਕਾਰ ਖਾਸ ਹਵਾਲਾਤ ਨਾਭਾ ਵਿਚ ਦਾਖਲ ਕੀਤਾ ਗਿਆ। ਜਿਥੇ ਇਨ੍ਹਾਂ ਪਰ ਪਹਿਲੇ ਨਾਲੋਂ ਭੀ ਜ਼ਿਆਦਾ ਸਖ਼ਤੀ ਹੋਈ, ਭੁਖੇ ਅਤੇ ਤਿਹਾਏ ਰਖਿਆ ਗਿਆ। ਬਹੁਤ ਮਾਰਿਆ ਗਿਆ ਪਰ ਇਨ੍ਹਾਂ ਆਪਣਾ ਸਿਰੜ ਨਹੀਂ ਛਡਿਆ। ਇਹੋ ਕਹਿੰਦੇ ਸੀ ਕਿ ਗੁਰਦੁਆਰੇ ਜਾਵਾਂਗੇ ਤੇ ਅਖੰਡ ਪਾਠ ਕਰਾਂਗੇ।

ਇਹ ਬਚੇ ਤਿੰਨ ਵਾਰ ਇਸ ਖੂਨੀ ਕਾਰ ਖਾਸ ਦੇ ਬੰਦੀ ਬਣੇ ਅਤ ਹਰ ਵਾਰੀ ਨਵੀਂ ਤੋਂ ਨਵੀਂ ਕਿਸਮ ਦੀਆਂ ਸਖਤੀਆਂ ਇਹਨਾਂ ਪਰ ਕੀਤੀਆਂ ਜਾਂਦੀਆਂ ਰਹੀਆਂ। ਕਈ ਹੋਰ

ਅਕਾਲੀਆਂ ਨਾਲ ਭੀ ਕਾਰ ਖਾਸ ਵਿਚ ਲਿਆ ਕੇ ਬਹੁਤ ਬੇਰਹਿਮਾਨਾ ਸਲੂਕ ਕੀਤਾ ਜਾਂਦਾ ਰਿਹਾ। ਕਈਆਂ ਨੂੰ ਬਾਹਰ ਸਾਰੀ ਰਾਤ ਖੜੇ ਰਖਿਆ ਜਾਂਦਾ, ਇਕ ਇਕ ਕਰ ਕੇ ਸਿਰ ਤੇ ਦਾੜੀ ਦੇ ਵਾਲ ਨੋਚੇ ਜਾਂਦੇ, ਮੰਜੇ ਦੇ ਪਾਵਿਆਂ ਥੱਲੇ ਹਥ ਰਖਾ ਕੇ ਉਪਰ ਕਈ ਸਿਪਾਹੀ ਬੈਠ ਜਾਂਦੇ, ਟੰਗਾਂ ਚੌੜੀਆਂ ਅਤੇ ਬਾਹਾਂ ਉਚੀਆਂ ਕਰਕੇ ਘੰਟਿਆਂ ਬਧੀ ਖੜਾ ਰਖਿਆ ਜਾਂਦਾ ਅਤੇ ਰਤਾ ਭਰ ਢਿਲਿਆਈ ਹੋਣ ਤੇ ਚਾਬਕ ਜਾਂ ਪੇਟੀਆਂ ਮਾਰੀਆਂ ਜਾਂਦੀਆਂ, ਹਥ ਦੀਆਂ ਉਂਗਲਾਂ ਵਿਚਾਲੇ ਸੋਟੀਆਂ ਦੇ ਕੇ ਦਬਾਇਆ ਜਾਂਦਾ, ਕੇਸਾਂ ਨੂੰ ਛਤ ਨਾਲ ਬਨ੍ਹ ਕੇ ਲਟਕਾਇਆ ਜਾਂਦਾ, ਭੁਖੇ ਤੇ ਤਿਹਾਏ ਰਖਿਆ ਜਾਂਦਾ। ਕਈ ਸਿੰਘ ਸਰਦੀਆਂ ਵਿਚ ਲੱਡੀਂਦਾ ਕਪੜਾ ਨਾ ਮਿਲਣ ਕਾਰਨ ਨਮੂਨੀਏ ਤੇ ਸਰਦੀ ਨਾਲ ਸ਼ਹੀਦ ਹੋ ਗਏ, ਕਈ ਗਰਮੀਆਂ ਵਿਚ ਪਾਣੀ ਹੋਟਿਉਂ ਤੜਫਾ ਤੜਫਾ ਮਾਰੇ ਗਏ। ਜੋ ਜੇਲ੍ਹਾਂ ਵਿਚੋਂ ਛਡੇ ਜਾਣ ਪਿਛੋਂ ਘਰੀਂ ਪਰਤੇ, ਉਨ੍ਹਾਂ ਵਿਚੋਂ ਬਹੁਤਿਆਂ ਨੂੰ ਉਮਰ ਭਰ ਲਈ ਕੋਈ ਨਾ ਕੋਈ ਰੋਗ ਲਗ ਗਿਆ, ਘਰ ਦੀ ਛੱਲੀ ਪੂਣੀ ਸਰਕਾਰ ਜੁਰਮਾਨਿਆਂ ਵਿਚ ਲੈ ਗਈ, ਕਈ ਰਿਆਸਤਾਂ ਦੇ ਵਾਸੀ ਸਦਾ ਲਈ ਜਲਾਵਤਣ ਕੀਤੇ ਗਏ, ਉਨਾਂ ਦੀ ਜ਼ਮੀਨ, ਮਕਾਨ ਜਾਇਦਾਦ ਸਰਕਾਰ ਨੇ ਕਬਜ਼ੇ ਕਰ ਲਏ ਅਤੇ ਸਰਕਾਰੀ ਪਿੱਠੂਆਂ ਨੂੰ ਇਨਾਮ ਵਜੋਂ ਦਿਤੇ ਗਏ। ਜੇਕਰ ਮੁਗਲ ਪਠਾਨ ਹਕੂਮਤਾਂ ਦੇ ਸਮਿਆਂ ਵਾਲੀਆਂ ਚਰਖੜੀਆਂ, ਆਰੇ ਅਤੇ ਉਬਲਦੀਆਂ ਦੇਗਾਂ ਸਿੰਘਾਂ ਨੂੰ ਸ਼ਹੀਦ ਕਰਨ ਦੇ ਨਿਹਾਇਤ ਬੇਦਰਦਾਂਨਾ ਹਥਿਆਰ ਸਨ, ਅਤੇ ਗੋਲੀ ਜਾਂ ਛਵੀਆਂ ਗੰਡਾਸਿਆਂ ਨਾਲ ਸਿੰਘਾਂ ਨੂੰ ਸਥਰੇ ਲਾਹ ਦੇਣਾ ਭੀ ਅਤਿ ਹਿਰਦੇ ਵੇਧਕ ਹੈ ਤਾਂ ਸਭਿਅਤਾ ਦੀਆਂ ਡੀਂਗਾਂ ਮਾਰਨ ਵਾਲੀ ਸਰਕਾਰ ਦੇ ਇਹ ਜ਼ੁਲਮ ਉਸ ਨਾਲੋਂ ਘਟ ਨਹੀਂ ਸਨ, ਕਿਉਂਕਿ ਆਰੇ, ਚਰਖੜੀਆਂ ਗੋਲੀ ਤੇ ਗੰਡਾਸਿਆਂ ਦਾ ਦੁਖ ਤਾਂ ਕੁਝ ਮਿੰਟਾ ਲਈ ਅਸਹਿ ਪਰਤੀਤ ਹੁੰਦਾ ਸੀ ਪਰ ਇਸ ਸਰਕਾਰ ਦੇ ਮਾਰਿਆ ਦੀਆਂ ਦਰਦ ਭਰੀਆਂ ਚੀਕਾਂ ਤਾਂ ਉਮਰਾਂ ਭਰ ਸੁਣੀਆਂ ਜਾਂਦੀਆਂ ਰਹੀਆਂ। ਅਜ ਭੀ ਟਾਵੇਂ ਟਾਵੇਂ ਬਿਰਧ ਸਰੀਰ ਮੌਜੂਦ ਹਨ ਜਿਨ੍ਹਾਂ ਦੀਆਂ ਪੀੜਾਂ ਦੇ ਦਿਲ ਹਿਲਾ ਦੇਣ ਵਾਲੇ ਹਉਕੇ ਸੁਣੇ ਤੇ ਸਹੇ ਨਹੀਂ ਜਾਂਦੇ। ਅਜੇਹੇ ਗੁਰੂ ਦੇ ਲਾਲ, ਜੀਊਂਦੇ ਸ਼ਹੀਦ, ਅਜ ਭੀ ਸਾਡੇ ਸਾਹਮਣੇ ਹਨ ਪਰ ਕਿਤਨਾ ਨਾ-ਸ਼ੁਕਰਪਨਾ ਹੈ ਇਸ ਸਮੇਂ ਦਾ ਜਿਸ ਨੇ ਉਨ੍ਹਾਂ ਦੀ ਵਾਤ ਨਹੀਂ ਲਈ।

ਇਹ ਮੋਰਚਾ ਪੌਣੇ ਦੋ ਸਾਲ ਤੋਂ ਉਪਰ ਚਲਦਾ ਰਿਹਾ। ਇਹ ਕਿਵੇਂ ਖਤਮ ਹੋਇਆ ਅਤੇ ਇਸਦੇ ਫਲਸਰੂਪ ਕੀ ਨਤੀਜੇ ਨਿਕਲੇ, ਇਹ ਲੰਮੀ ਕਹਾਣੀ ਹੈ। ਏਥੇ ਏਨਾ ਕਹਿਣਾ ਕਾਫ਼ੀ ਹੈ ਕਿ ਖਾਲਸੇ ਨੇ ਇਸ ਮੋਰਚੇ ਦੇ ਧਾਰਮਕ ਪੱਖ ਅਥਵਾ ਖੰਡਤ ਹੋਏ ਅਖੰਡ ਪਾਠ ਨੂੰ, ਬਿਨਾਂ ਕਿਸੇ ਤਰ੍ਹਾਂ ਦੀ ਪਾਬੰਦੀ ਨੂੰ ਸਵੀਕਾਰ ਕਰਨ ਦੇ ਜਾਰੀ ਕੀਤਾ ਅਤੇ ਉਸ ਥਾਂ ਤੇ ਜਿਥੇ ਇਕ ਪਾਠ ਕਰਨ ਲਈ ਭੀ ਨਾਭੇ ਦੀ ਅੰਗਰੇਜ਼ ਸਰਕਾਰ ਆਗਿਆ ਨਹੀਂ ਦੇਂਦੀ ਸੀ, ਖਾਲਸੇ ਨੇ ਲਗਾਤਾਰ 101 ਅਖੰਡ ਪਾਠ ਕਰਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਹਜ਼ੂਰ ਕੀਤੇ ਪ੍ਰਣ ਅਤੇ ਸੋਧੇ ਅਰਦਾਸੇ ਨੂੰ ਸਤਿਗੁਰੂ ਦੀ ਕਿਰਪਾ ਸਦਕਾ ਤੋੜ ਨਿਬਾਹਿਆ। ਜਿਨ੍ਹਾਂ ਨੇ ਇਸ ਮਹਾਨ ਸੇਵਾ ਵਿਚ ਆਪਣੀਆਂ ਜਾਨਾਂ ਦੀ ਅਹੁਤੀ ਪਾਈ, ਫਟੜ ਹੋਏ, ਮਾਰਾਂ ਸਹੀਆਂ, ਜ਼ਿੰਦਗੀ ਭਰ ਲਈ ਨਕਾਰੇ ਹੋ ਗਏ, ਘਰ ਘਾਟ ਤੇ ਭੁੰਏ ਭਾਂਡਾ ਬਰਬਾਦ ਕਰਾਇਆ, ਦੇਸ ਬਦਰ ਹੋਏ, ਜਿਨ੍ਹਾਂ ਮਾਸੂਮ ਬੀਬੀਆਂ ਦੇ ਸਦਾ ਲਈ ਸੁਹਾਗ ਟਲ ਗਏ, ਜਿਨ੍ਹਾਂ ਬਿਰਧ ਪਿਤਾ ਮਾਤਾਵਾਂ ਦੀ ਸਾਰ ਲੈਣ ਵਾਲਾ ਕੋਈ ਨਾ ਰਿਹਾ, ਜਿਨ੍ਹਾਂ ਬੱਚਿਆ ਦੇ ਸਿਰਾਂ ਤੋਂ ਪਿਤਾ ਵਾਲਾ ਸਾਇਆ ਸਦਾ ਲਈ ਉਠ ਗਿਆ, ਜੋ ਘਰ ਉਮਰ ਭਰ ਲਈ ਮਰੀਜ਼ ਖਾਨੇ ਬਣ ਗਏ, ਜੋ

ਪੀੜ੍ਹੀਆਂ ਤਕ ਰੋਟੀ ਪਾਣੀ ਤੋਂ ਆਤੁਰ ਹੋ ਗਏ, ਉਨ੍ਹਾਂ ਦੀਆਂ ਆਹਾਂ ਨੂੰ ਕਿਹੜੀ ਕਲਮ ਹੈ ਜੋ ਚਿਤਰ ਸਕੇ?

ਕਿਤਨੇ ਇਹਸਾਨ ਫਰਾਮੋਸ਼ ਹਨ ਉਹ ਕੌਮ ਤੇ ਦੇਸ਼ ਜੋ ਅਜੇਹੀਆਂ ਕੁਰਬਾਨੀਆਂ ਨੂੰ ਪਚਵੰਜਾ ਕੁਸਾਲ ਭੀ ਤਾਜ਼ਾ ਨਹੀਂ ਰਖ ਸਕੇ ਅਤੇ ਕਿਤਨੇ ਅਕ੍ਰਿਤਘਣ ਹਨ ਉਹ ਨੌਜਵਾਨ ਜਿਨ੍ਹਾ ਨੂੰ ਨਾਭੇ ਦੀ 'ਖੂਨੀ ਕਾਰ ਖਾਸ' ਅੰਦਰ ਭੁਝੰਗੀਆਂ ਵਲੋਂ ਝਲੀਆਂ ਸ਼ਖਤੀਆਂ ਸਿਖੀ ਸਪਿਰਟ ਦੀ ਟੁੰਬ ਨਹੀਂ ਦੇਂਦੀਆਂ।

ਇਹ ਸਭ ਕੁਝ ਕਿਵੇਂ ਸੰਭਵ ਹੋਇਆ ਅਤੇ ਉਹ ਕਿਹੜੀ ਸੱਤਿਆ ਸੀ ਜਿਸ ਨੇ ਛੋਟੀ ਜਿਹੀ ਸਿੱਖ ਕੌਮ ਅਗੇ ਸਮੂਚੇ ਭਾਰਤ ਦੀ ਅੰਗਰੇਜ਼ ਵਰਗੀ ਸਰਕਾਰ ਨੂੰ ਝੁਕਣ ਲਈ ਮਜਬੂਰ ਕਰ ਦਿਤਾ। ਇਸ ਦਾ ਉਤਰ ਸ੍ਰੀ ਸੀ. ਐਫ. ਐਂਡ੍ਰੀਊਜ਼ ਅਤੇ ਸ੍ਰੀਮਤੀ ਸਰੋਜਨੀ ਨੈਡੂ ਦੇ ਲਫਜ਼ਾਂ ਵਿਚ ਇਉਂ ਹੈ:

"ਮੈਂ ਉਨ੍ਹਾਂ ਦੇ ਧਰਮ ਨੂੰ ਇਸ ਦਾ ਆਧਾਰ ਮੰਨਦਾ ਹਾਂ...ਉਨ੍ਹਾਂ ਵਿਚੋਂ ਹਰ ਆਦਮੀ ਦਾ ਇਹ ਨਿਸਚਾ ਸੀ ਕਿ ਉਹ ਆਪਣਾ ਆਪ ਵਾਹਿਗੁਰੂ ਪ੍ਰਤੀ ਅਰਪਨ ਕਰ ਰਿਹਾ ਹੈ"।

—ਐਂਡ੍ਰੀਊਜ਼

"ਅਕਾਲੀਆਂ ਦੀ ਸਫਲਤਾ ਦਾ ਭੇਦ ਜਥੇਬੰਦੀ ਤੇ ਏਕਤਾ, ਵਿਚ ਹੈ"। —ਸ੍ਰੋਜਨੀ ਨੈਡੂ।

ਕਾਸ਼! ਕਿ ਅਜ ਧਰਮ ਉਪਰ ਸਾਡਾ ਏਨਾ ਦ੍ਰਿੜ ਵਿਸ਼ਵਾਸ ਹੁੰਦਾ ਅਤੇ ਖਾਲਸਾ ਜਥੇਬੰਦੀ ਉਪਰੋਂ ਆਪਾ ਨਿਛਾਵਰ ਕਰ ਦੇਣ ਦੀ ਪਕਿਆਈ ਸਾਡੇ ਅੰਦਰ ਸਮਾਈ ਹੁੰਦੀ।

—o—

---

ਉਠ! ਨੇਜ਼ਿਆਂ ਤੇ ਟੰਗ ਦੇ,
ਭਈ ਕਟ ਬੰਦ ਬੰਦ ਦੇ।
ਭਈ ਭਠੀਆਂ 'ਚ ਝੋਂਕ ਦੇ,
ਭਈ ਆਰਿਆਂ ਨੂੰ ਸੌਂਪ ਦੇ।
ਮੇਰੀ ਜਵਾਨੀ ਸੜ ਕੇ,
ਮੇਰੀ ਜਵਾਨੀ ਥੜ੍ਹ ਕੇ,
ਗਾਵੇ ਗੀ ਇਕੋ ਰਾਗਨੀ।
ਕਿ ਧਰਮ ਪਿਛੇ ਮਰਨ ਵਿਚ,
ਦਸ਼ਮੇਸ਼ ਦੇ ਦੁਲਾਰਿਆਂ ਦੀ,
ਜਿੰਦ ਲਈ ਸਕੂਨ ਹੈ।
ਕੋਈ ਜ਼ੁਲਮ ਕੋਈ ਸਿਤਮ,
ਸਾਨੂੰ ਝੁਕਾ ਸਕਦਾ ਨਹੀਂ।
ਅਜੇ ਤਾਂ ਸਾਡੀਆਂ ਰੱਗਾਂ 'ਚ
ਕਲਗੀਧਰ ਦਾ ਖ਼ੂਨ ਹੈ।
ਭਈ ਕਲਗੀਧਰ ਦਾ ਖ਼ੂਨ ਹੈ।
ਮੇਰੇ ਤੇ ਏਤਬਾਰ ਨਹੀਂ?
ਸ਼ਹੀਦ ਗੰਜ ਦੇ ਖੂਹ ਤੋਂ ਪੁਛ,

ਤਲਵੰਡੀ ਵਾਲੀ ਜੂਹ ਤੋਂ ਪੁਛ।
ਭਠੀਆਂ ਤੋਂ ਪੁਛ ਜੰਡਾਂ ਤੋਂ ਪੁਛ,
ਆਰੇ ਦਿਆਂ ਦੰਦਾਂ ਤੋਂ ਪੁਛ।
ਚਮਕੌਰ ਦੀ ਗੜ੍ਹੀਆਂ ਤੋਂ ਪੁਛ,
ਬੀਰਾਂ ਦੀਆਂ ਮੜ੍ਹੀਆਂ ਤੋਂ ਪੁਛ।
ਸਰਹੰਦ ਦੀਆਂ ਕੰਧਾਂ ਤੋਂ ਪੁਛ,
ਫਾਂਸੀ ਦੀਆਂ ਤੰਦਾਂ ਤੋਂ ਪੁਛ।
ਰੰਬੀ ਦੀਆਂ ਧਾਰਾਂ ਤੋਂ ਪੁਛ,
ਮੰਨੂੰ ਦੀ ਤਲਵਾਰਾਂ ਤੋਂ ਪੁਛ।
ਅੰਗਰੇਜ਼ ਦੀ ਤੋਪਾਂ ਤੋਂ ਪੁਛ,
ਜੈਤੋ ਦੀਆਂ ਢੋਕਾਂ ਤੋਂ ਪੁਛ।
ਇਕੋ ਗਵਾਹੀ ਮਿਲੇ ਗੀ,
ਸਿੰਘਾਂ ਕਦੇ ਝੁਕਣਾ ਨਹੀਂ।
ਸਿੰਘਾਂ ਕਦੇ ਮੁਕਣਾ ਨਹੀਂ,
ਸਿੰਘ ਨੂੰ ਝੁਕਾਵਣ ਵਾਲਾ,
ਸਿੰਘ ਨੂੰ ਮੁਕਾਵਣ ਵਾਲਾ।
ਖਿਆਲ ਇਕ ਜਨੂਨ ਹੈ।

ਕੋਈ ਜ਼ੁਲਮ ਕੋਈ ਸਿਤਮ, ਸਾਨੂੰ ਝੁਕਾ ਸਕਦਾ ਨਹੀਂ।
ਅਜੇ ਤਾਂ ਸਾਡੀਆਂ ਰੱਗਾਂ 'ਚ ਕਲਗੀਧਰ ਦਾ ਖ਼ੂਨ ਹੈ।

# ਸਦਾ ਯਾਦ ਰਖੋ

1. ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਹਧਾਰੀ ਨੂੰ ਗੁਰੂ ਨਹੀਂ ਮੰਨਣਾਂ ਤੇ ਨਾ ਹੀ ਕਿਸੇ ਅੱਗੇ ਮੱਥਾ ਟੇਕਣਾ ਹੈ।

2. ਸ੍ਰਿਸ਼ਟੀ ਦਾ ਕਰਤਾ, ਪਾਲਣ ਵਾਲਾ, ਮਾਰ ਸਕਣ ਵਾਲਾ ਕੇਵਲ ਵਾਹਿਗੁਰੂ ਹੀ ਹੈ। ਬ੍ਰਹਮਾ, ਵਿਸ਼ਨੂੰ ਜਾਂ ਸ਼ਿਵ ਆਦਿ ਕੋਈ ਵੱਖਰੀਆਂ ਸ਼ਕਤੀਆਂ ਨਹੀਂ।

3. ਸਿੱਖ ਨੇ ਕਦੇ ਵੀ ਕਿਸੇ ਮੰਦਰ, ਮਸਜਿਦ ਜਾਂ ਗਿਰਜੇ ਵਿਚ ਨਹੀਂ ਜਾਣਾ, ਕੇਵਲ ਗੁਰਦੁਆਰੇ ਹੀ ਜਾਣਾ ਹੈ।

4. ਸਿੱਖ ਨੇ ਕਿਸੇ ਮੂਰਤੀ ਦੀ ਪੂਜਾ ਨਹੀਂ ਕਰਨੀ। ਫੋਟੋ ਜਾਂ ਮੂਰਤੀ ਨੂੰ ਹਾਰ ਪਾਉਣੇ, ਧੂਪ ਦੇਣਾ ਗੁਰਸਿੱਖ ਲਈ ਮਨ੍ਹਾਂ ਹੈ। ਗੁਰੂ ਸਾਹਿਬ ਦੀਆਂ ਫੋਟੋਆਂ ਜਾਂ ਮੂਰਤੀਆਂ ਵੀ ਨਹੀਂ ਬਣਾਉਣੀਆਂ ਚਾਹੀਦੀਆਂ। ਪ੍ਰਚਲਤ ਤਸਵੀਰਾਂ ਗੁਰੂ ਸਾਹਿਬ ਦੀਆਂ ਅਸਲ ਤਸਵੀਰਾਂ ਨਹੀਂ ਹਨ।

5. ਸਿੱਖ ਨੇ ਭੁੱਲ ਕੇ ਵੀ ਦੇਵੀ ਦੇ ਜਗਰਾਤੇ ਵਿਚ ਨਹੀਂ ਜਾਣਾ।

6. ਸਿੱਖ ਨੇ ਪਿਕਚਰਾਂ ਤੋਂ ਪ੍ਰਹੇਜ਼ ਕਰਨਾ ਹੈ ਕਿਉਂਕਿ ਇਹਨਾ ਵਿਚ ਗੰਦੇ ਸੀਨ ਵਿਖਾਏ ਜਾਂਦੇ ਹਨ। ਕੁਸ਼ਤੀਆਂ ਸਰਕਸ ਤੇ ਹੋਰ ਖੇਡਾਂ ਵਾਸਤੇ ਕੋਈ ਮਨਾਹੀ ਨਹੀਂ।

7. ਸਿੱਖ ਨੇ ਆਪਣਾ ਨਾਮ ਸਿੰਘ ਜਾਂ ਕੌਰ ਸ਼ਬਦ ਸਮੇਤ ਪੂਰਾ ਲਿਖਣਾ ਹੈ। ਨਾਮ ਨਾਲ ਜ਼ਾਤ ਨਹੀਂ ਲਿਖਣੀ।

8. ਸਿੱਖ ਨੇ ਕਦੇ ਵੀ, ਕਿਸੇ ਵੀ ਕਿਸਮ ਦਾ ਨਸ਼ਾ (ਸ਼ਰਾਬ,ਭੰਗ, ਅਫੀਮ, ਚਰਸ, ਤੰਬਾਕੂ ਸਿਗਰੇਟ) ਆਦਿ ਨਹੀਂ ਵਰਤਣਾ।

9. ਸਿੱਖ ਧਰਮ ਦੇ ਵਿਰੋਧੀਆਂ ਰਾਧਾ ਸੁਆਮੀਆਂ, ਨਕਲੀ ਨਿਰੰਕਾਰੀਆਂ ਨਾਮਧਾਰੀਆਂ ਤੇ ਹੋਰ ਪਖੰਡੀ ਦੇਹਧਾਰੀ ਗੁਰੂਆਂ ਨਾਲ ਕੋਈ ਸੰਬੰਧ ਨਹੀਂ ਰਖਣੇ।

10. ਸਿੱਖ ਵਾਸਤੇ ਗੰਗਾ ਜਾਂ ਹੋਰ ਕਿਸੇ ਅਨਮਤ ਦੇ ਤੀਰਥ ਤੇ ਇਸ਼ਨਾਨ ਲਈ ਜਾਣਾ ਮਨ੍ਹਾਂ ਹੈ।

11. ਸਿੱਖ ਲੜਕੀਆਂ ਵਾਸਤੇ ਕੰਜਕਾਂ ਲੈਣੀਆਂ ਮਨ੍ਹਾਂ ਹਨ।

12. ਸਿੱਖ ਨੇ ਨੰਗੇ ਸਿਰ ਬਜ਼ਾਰਾਂ ਵਿਚ ਨਹੀਂ ਘੁੰਮਣਾ ਤੇ ਨਾ ਹੀ ਨੰਗੇ ਸਿਰ ਬਾਹਰ ਨਿਕਲਣਾ ਹੈ। ਹਰ ਸਮੇਂ ਦਸਤਾਰ ਜਾਂ ਚੁੰਨੀ ਨਾਲ ਕੇਸ ਢੱਕ ਕੇ ਰਖਣੇ ਹਨ।

13. ਸਿੱਖ ਬੀਬੀਆਂ ਨੇ ਕਿਸੇ ਕਿਸਮ ਦਾ ਕੋਈ ਵਰਤ ਨਹੀਂ ਰਖਣਾ।

ਕਰਵਾ ਚੌਥ, ਪੂਰਨਮਾਸ਼ੀ, ਮਸਿਆ ਆਦਿ ੲੇ ਵਰਤ ਰਖਣਾ ਨਿਰੋਲ ਮਨਮੱਤ ਹੈ।

14. ਸਿੱਖ ਨੇ ਕਦੀ ਸਰਾਧ ਨਹੀਂ ਕਰਨੇ ਤੇ ਨਾ ਹੀ ਸਰਾਧਾਂ ਵਿਚ ਹਿੱਸਾ ਲੈਣਾ ਹੈ।

15. ਸਿੱਖ ਵਾਸਤੇ ਸਾਰੇ ਦਿਨ ਹੀ ਚੰਗੇ ਹਨ। ਮਾੜੇ ਚੰਗੇ ਦਿਨਾਂ ਦੀ ਵਿਚਾਰ ਨਹੀਂ ਕਰਨੀ। ਸੰਗਰਾਂਦ, ਮਸਿਆ, ਪੂਰਨਮਾਸ਼ੀ ਆਦਿ ਦਿਨ ਕੋਈ ਖਾਸ ਪਵਿੱਤਰ ਨਹੀਂ ਹਨ, ਸਗੋਂ ਬਾਕੀ ਦੇ ਦਿਨਾਂ ਵਾਂਗ ਹੀ ਹਨ।

16. ਸਿੱਖ ਨੇ ਆਪਸ ਵਿਚ ਮਿਲਣ ਸਮੇਂ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ' ਹੀ ਬੁਲਾਉਣੀ ਹੈ।

17. ਗੁਰਬਾਣੀ ਦੀਆਂ ਪੋਥੀਆਂ, ਗੁਟਕਿਆਂ ਆਦਿ ਨੂੰ ਰੁਮਾਲ ਵਿਚ ਲਪੇਟ ਕੇ ਸਤਿਕਾਰ ਨਾਲ ਰਖਣਾ ਹੈ।

18. ਗੁਰਬਾਣੀ ਦਾ ਪਾਠ ਕਰਨ ਸਮੇਂ ਕਾਹਲੀ ਨਹੀਂ ਕਰਨੀ। ਪਿਆਰ ਸਤਿਕਾਰ ਨਾਲ ਸਮਝ ਕੇ, ਮਨ ਜੋੜ ਕੇ, ਪਾਠ ਕਰਨਾ ਹੈ।

19. ਸਿੱਖ ਵਾਸਤੇ ਅੰਮ੍ਰਿਤ ਵੇਲੇ ਉਠਣਾ ਜ਼ਰਰੀ ਹੈ।

20. ਲੰਗਰ ਛਕਣ ਸਮੇਂ, ਕੜਾਹ ਪ੍ਰਸ਼ਾਦ ਲੈਣ ਸਮੇਂ ਸਾਨੂੰ ਕਾਹਲੀ ਨਹੀਂ ਕਰਨੀ ਚਾਹੀਦੀ।

21. ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪੰਘੂੜੇ ਦੇ ਪਾਵਿਆਂ ਨੂੰ ਮੁੱਠੀਆਂ ਭਰਨੀਆਂ ਨਿਰੋਲ ਮਨਮੱਤ ਹੈ। ਇਸੇ ਤਰ੍ਹਾਂ ਕੰਧਾਂ ਜਾਂ ਥੜਿਆਂ ਤੇ ਨੱਕ ਰੰਗੜਨਾ ਜਾਂ ਮੰਜੀ ਸਾਹਿਬ ਹੇਠ ਪਾਣੀ ਰਖਣਾ ਮਨਮੱਤ ਹੈ।

22. ਕਿਸੇ ਮਨੁੱਖ ਦਾ ਸਤਿਗੁਰਾਂ ਦੇ ਪ੍ਰਕਾਸ਼ ਸਮੇਂ ਸੰਗਤ ਵਿਚ ਗਦੇਲਾ ਲਾ ਕੇ ਬੈਠਣਾ ਸਖਤ ਮਨਮੱਤ ਹੈ।

23. ਕੀਰਤਨ ਕਰਨ ਸਮੇਂ ਗੁਰਬਾਣੀ ਤੋਂ ਬਾਹਰ ਦੀਆਂ ਮਨਘੜਤ ਤੇ ਵਾਧੂ ਤੁਕਾਂ ਲਾ ਕੇ ਧਾਰਨਾ ਲਾਉਣੀ ਮਨਮੱਤ ਹੈ।

24. ਸੰਗਤ ਵਿਚ, ਇਕ ਵਕਤ, ਇਕੋ ਗੱਲ ਹੋਣੀ ਚਾਹੀਦੀ ਹੈ। ਕੀਰਤਨ ਜਾਂ ਕਥਾ, ਵਖਿਆਨ ਜਾਂ ਪਾਠ।

25. ਅਖੰਡ ਪਾਠ ਜਾਂ ਕਿਸੇ ਹੋਰ ਤਰ੍ਹਾਂ ਦੇ ਪਾਠ ਵੇਲੇ ਕੁੰਭ, ਜੋਤ ਨਾਲੀਏਰ ਆਦਿ ਰਖਣਾ ਮਨਮੱਤ ਹੈ। ਇਸੇ ਤਰ੍ਹਾਂ ਪਾਠ ਦੇ ਨਾਲ ਨਾਲ ਜਾਂ ਵਿਚ ਵਿਚ ਕਿਸੇ ਹੋਰ ਬਾਣੀ ਦਾ ਪਾਠ ਰਖਣਾ ਮਨਮੱਤ ਹੈ।

26. ਸੰਗਤ ਵਿਚ ਕੜਾਹ ਪ੍ਰਸ਼ਾਦ ਵਰਤਾਉਣ ਤੋਂ ਪਹਿਲਾਂ ਪੰਜਾਂ ਪਿਆਰਿਆਂ ਦਾ ਗੱਫ਼ਾ ਕੱਢ ਕੇ ਵਰਤਾਉਣਾ ਚਾਹੀਦਾ ਹੈ। ਫਿਰ ਤਾਬਿਆ ਬੈਠੇ ਸਿੰਘ ਨੂੰ ਕੌਲ ਵਿਚ ਪਾ ਕੇ ਦੇਣਾ ਚਾਹੀਦਾ ਹੈ। —•—